


ਗਿਆਨ-ਵਿਗਿਆਨ ਅਤੇ ਚਿੰਤਨ ਦੀ ਆਵਾਜ਼

# ਤਰਕਸ਼ੀਲ

# TARKSHEEL

ਸਤੰਬਰ - ਅਕਤੂਬਰ 2021

## ਅੰਤਰ ਝਾਤ :



₹20

ਜਿਹੜੀ ਗੱਲ ਸਮਝ ਨਹੀਂ ਪੈਂਦੀ, ਉਸ ਦੀ ਪੂਜਾ ਕੀਤੀ ਜਾਂਦੀ ਹੈ ਜਾਂ ਉਸ ਤੋਂ ਡਰਿਆ ਜਾਂਦਾ ਹੈ। ...ਐਲਿਸ ਵਾਕਰ

# ਤੂਫ਼ਾਨਾਂ ਨੇ ਕਦੇ ਮਾਤ ਨਹੀਂ ਖਾਧੀ

*9 ਸਤੰਬਰ*
*ਕਵਿਤਾ ਦਿਵਸ 'ਤੇ*

ਹਵਾ ਦਾ ਰੁਖ ਬਦਲਣ 'ਤੇ
ਬੜੇ ਨੱਚੇ, ਬੜੇ ਟੱਪੇ
ਜਿਨ੍ਹਾਂ ਦੇ ਸ਼ਾਮਿਆਨੇ ਡੋਲ ਚੁੱਕੇ ਸਨ
ਉਨ੍ਹਾਂ ਐਲਾਨ ਕਰ ਦਿੱਤਾ
ਕਿ ਰੁੱਖ ਹੁਣ ਸ਼ਾਂਤ ਹੋ ਗਏ ਹਨ
ਕਿ ਹੁਣ ਤੂਫਾਨਾਂ ਦਾ ਦਮ ਟੁੱਟ ਚੁੱਕਿਆ ਹੈ
ਜਿਵੇਂ ਕਿ ਜਾਣਦੇ ਨਾ ਹੋਣ
ਐਲਾਨਾਂ ਦਾ ਤੂਫ਼ਾਨਾਂ 'ਤੇ ਕੋਈ ਅਸਰ ਨਹੀਂ ਹੁੰਦਾ
ਜਿਵੇਂ ਕਿ ਜਾਣਦੇ ਨਾ ਹੋਣ
ਤੂਫ਼ਾਨਾਂ ਦੀ ਵਜ੍ਹਾ ਰੁੱਖ ਹੀ ਨਹੀਂ ਹੁੰਦੇ
ਸਗੋਂ ਉਹ ਹੁੱਟ ਹੁੰਦਾ ਹੈ
ਜਿਹੜਾ ਧਰਤੀ ਦਾ ਮੁੱਖੜਾ ਰੋਲ ਦਿੰਦਾ ਹੈ
ਜਿਵੇਂ ਕਿ ਜਾਣਦੇ ਨਾ ਹੋਣ
ਉਹ ਹੁੰਮਸ ਬਹੁਤ ਗਹਿਰਾ ਸੀ
ਜਿੱਥੋਂ ਤੂਫਾਨ ਜੰਮਿਆ ਸੀ
ਸੁਣੋ ਓ ਭਰਮ ਦੇ ਪੁੱਤੋ
ਹਵਾ ਨੇ ਦਿਸ਼ਾ ਬਦਲੀ ਹੈ
ਹਵਾ ਬੰਦ ਹੋ ਨਹੀਂ ਸਕਦੀ
ਜਦੋਂ ਤੱਕ ਧਰਤ ਦਾ ਮੁੱਖੜਾ
ਟਹਿਕ ਗੁਲਜ਼ਾਰ ਨਹੀਂ ਹੁੰਦਾ
ਤੁਹਾਡੇ ਸ਼ਾਮਿਆਨੇ ਅੱਜ ਵੀ ਡਿੱਗੇ
ਭਲਕ ਵੀ ਡਿੱਗੇ
ਹਵਾ ਏਸੇ ਦਿਸ਼ਾ 'ਤੇ ਫੇਰ ਵਗਣੀ ਹੈ
ਤੂਫ਼ਾਨਾਂ ਨੇ ਕਦੀ ਵੀ ਮਾਤ ਨਹੀਂ ਖਾਧੀ

## ਜ਼ਿੰਦਗੀ

ਜੋ ਕੁਝ ਨਹੀਂ ਹੁੰਦੀ ਵੀ
ਰਾਤ ਦਿਨ ਲਹੂ ਪੀਣ ਦੇ
ਸਮਰੱਥ ਹੈ।
..............।

## ਮੌਤ

ਜੋ ਬਹੁਤ ਕੁਝ ਹੁੰਦੀ ਹੋਈ ਵੀ
ਚੋਰਾਂ ਵਾਂਗ ਝਪਟਦੀ ਹੈ
ਤੇ ਬੱਸ ਕੁੱਝ ਨਹੀਂ ਕਰ ਸਕਦੀ
ਸਿਵਾਏ ਇੱਕ ਤੀਲਾ ਤੋੜ ਸਕਣ ਤੋਂ



*ਪਾਸ਼*

"ਜਿਸ ਅਨੁਪਾਤ ਨਾਲ ਸਿਆਣਪ ਵਧਦੀ ਹੈ, ਉਸੇ ਅਨੁਪਾਤ ਨਾਲ ਅੰਧ-ਵਿਸ਼ਵਾਸ ਘਟਦਾ ਹੈ।"
*ਥਾਮਸ ਕਾਰਲਾਈਲ*


**ਮੁੱਖ ਸੰਪਾਦਕ**
**ਬਲਬੀਰ ਲੌਂਗੋਵਾਲ**
98153 17028

**ਸੰਪਾਦਕੀ ਬੋਰਡ**
**ਹੇਮ ਰਾਜ ਸਟੈਨੋ**
98769 53561
**ਰਾਮ ਸਵਰਨ ਲੱਖੇਵਾਲੀ**
95010 06626
**ਜਸਵੰਤ ਮੋਹਾਲੀ**
98555 30721
**ਪਾਲ ਬਾਗਪੁਰ**
94173 13738

**ਮੁੱਖ ਸੰਪਾਦਕ**
balbirlongowal1966@gmail.com

**ਮੁੱਖ ਪ੍ਰਬੰਧਕ**
**ਸੁਖਵਿੰਦਰ ਬਾਗਪੁਰ** (94174 27538)

ਸਰਵਰਕ : ਹਰਪ੍ਰੀਤ 'ਰੂਬੀ'

**ਵਿਦੇਸ਼ੀ ਪ੍ਰਤੀਨਿਧ**
ਅਵਤਾਰ ਗਿੱਲ, ਕੈਨੇਡਾ
ਅੱਛਰ ਸਿੰਘ ਖਰਲਵੀਰ, ਕਵੈਂਟਰੀ (ਇੰਗਲੈਂਡ)
(+44-748-635-1185)
ਮਾ. ਭਜਨ ਸਿੰਘ ਕੈਨੇਡਾ
ਬਲਦੇਵ ਰਹਿਪਾ, ਟਰਾਂਟੋ

**ਸਲਾਨਾ:** 100 ਰੁਪਏ
**ਵਿਦੇਸ਼:** 25 ਯੂ. ਐਸ. ਡਾਲਰ

ਚੰਦੇ ਤੇ ਸਹਾਇਤਾ ਦੇ ਚੈੱਕ/ਡਰਾਫਟ ਉੱਪਰ 'ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.)' ਲਿਖਿਆ ਜਾਵੇ। ਆਨ ਲਾਈਨ ਪੰਜਾਬ ਨੈਸ਼ਨਲ ਬੈਂਕ ਦਾ ਖਾਤਾ ਨੰ. 0044000100282234
IFSC : PUNB0004400

**ਚੰਦੇ ਅਤੇ ਰਚਨਾਵਾਂ ਭੇਜਣ ਲਈ ਪਤਾ :**
ਮੁੱਖ ਦਫਤਰ,
ਤਰਕਸ਼ੀਲ ਭਵਨ, ਸੰਘੇੜਾ ਬਾਈਪਾਸ
ਤਰਕਸ਼ੀਲ ਚੌਂਕ, ਬਰਨਾਲਾ-148101 (ਪੰਜਾਬ)
ਫੋਨ : 01679-241466

ਰਾਜਿੰਦਰ ਭਦੌੜ ਪ੍ਰਿੰਟਰ, ਪ੍ਰਕਾਸ਼ਕ ਅਤੇ ਮਾਲਕ ਤਰਫ਼ੋਂ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਨੇ ਅੱਪੂ ਆਰਟ ਪ੍ਰੈੱਸ ਸ਼ਾਹਕੋਟ (ਜਲੰਧਰ) ਤੋਂ ਛਪਵਾ ਕੇ ਮੁੱਖ ਦਫ਼ਤਰ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਬਰਨਾਲਾ ਪੰਜਾਬ ਤੋਂ ਜਾਰੀ ਕੀਤਾ।

## ਤਤਕਰਾ



ਕੰਪੋਜ਼ਿੰਗ/ਸੈਟਿੰਗ : ਹਰਪ੍ਰੀਤ 'ਰੂਬੀ'

ਇਹ ਮੈਗਜ਼ੀਨ ਡਾਇਰੈਕਟਰ ਸਿੱਖਿਆ ਵਿਭਾਗ, ਪੰਜਾਬ ਦੇ ਹੁਕਮ ਨੰਬਰ 4-93 ਆਡੀਟਰ ਪੰਜਾਬ (ਚੰਡੀਗੜ੍ਹ) ਮਿਤੀ 17 ਜਨਵਰੀ 1994 ਅਧੀਨ ਰਾਜ ਦੀਆਂ ਸਾਰੀਆਂ ਵਿੱਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।

# ਸੰਪਾਦਕੀ



ਹਰਿਦੁਆਰ ਲਾਗਲੇ ਪਿੰਡ ਰੌਸ਼ਨਾਬਾਦ ਵਿਖੇ ਭਾਰਤੀ ਹਾਕੀ ਟੀਮ ਦੀ ਸ਼ਾਨਦਾਰ ਖਿਡਾਰਨ ਵੰਦਨਾ ਕਟਾਰੀਆ ਦੇ ਘਰ ਅੱਗੇ ਕੁੱਝ ਗੈਰ-ਸਮਾਜੀ ਤੱਤਾਂ ਵੱਲੋਂ ਸ਼ਰਮ ਦੇ ਸਭ ਹੱਦ-ਬੰਨੇ ਟੱਪਦਿਆਂ ਨੰਗੇ ਹੋ ਕੇ ਨੱਚਿਆ ਗਿਆ, ਪਟਾਖੇ ਚਲਾਏ ਗਏ ਅਤੇ ਜਾਤੀ ਸੂਚਕ ਗਾਲ੍ਹਾਂ ਕੱਢੀਆਂ ਗਈਆਂ। ਉਹਨਾਂ ਕਿਹਾ ਕਿ ਟੋਕੀਓ ਉਲੰਪਿਕ ਵਿੱਚ ਭਾਰਤੀ ਮਹਿਲਾ ਹਾਕੀ ਟੀਮ ਦੀ ਸੈਮੀ ਫਾਈਨਲ 'ਚ ਹਾਰ ਦਾ ਕਾਰਣ ਦਲਿਤ ਖਿਡਾਰੀ ਹਨ। ਇਸ ਸ਼ਰਮਨਾਕ ਕਾਰੇ ਦੀ ਜਿੰਨੀ ਵੀ ਨਿੰਦਿਆ ਕੀਤੀ ਜਾਵੇ ਥੋੜ੍ਹੀ ਹੈ। ਜੀਦਾ ਪਿੰਡ ਦੀ ਇੱਕ ਵੀਡੀਓ ਨਸ਼ਰ ਹੁੰਦੀ ਹੈ। ਪਿੰਡ ਦੇ ਕੁੱਝ ਆਪੇ 'ਸਜੇ' ਜੱਜ ਕੁੱਝ ਵਿਅਕਤੀਆਂ ਨੂੰ ਬੇਰਹਿਮੀ ਨਾਲ ਡੰਡਿਆਂ ਨਾਲ ਕੁੱਟ ਰਹੇ ਹਨ, ਤਾਰ ਦੀ ਚੋਰੀ ਦਾ ਇਲਜ਼ਾਮ ਲਗਾ ਕੇ। ਸਿਰਸਾ ਜ਼ਿਲ੍ਹੇ ਦੇ ਇੱਕ ਪਿੰਡ ਦੀ ਨੌਵੀਂ ਜਮਾਤ ਦੀ ਇੱਕ ਲੜਕੀ ਦੀ ਅਗਵਾ ਤੋਂ 5 ਦਿਨਾਂ ਬਾਅਦ ਖੇਤਾਂ ਵਿੱਚੋਂ ਗਲੀ ਸੜੀ ਲਾਸ਼ ਮਿਲਦੀ ਹੈ। ਦੇਸ਼ ਦੀ ਰਾਜਧਾਨੀ ਦਿੱਲੀ ਦੇ ਇੱਕ ਸ਼ਮਸ਼ਾਨ ਘਾਟ ਵਿੱਚ ਇੱਕ 9 ਸਾਲਾਂ ਬੱਚੀ ਨੂੰ ਸਮੂਹਿਕ ਬਲਾਤਕਾਰ ਤੋਂ ਬਾਅਦ ਸਾੜ ਦਿੱਤਾ ਜਾਂਦਾ ਹੈ ਜੋ ਇੱਕ ਮੰਦਿਰ ਅੱਗੇ ਮੰਗ ਕੇ ਗੁਜਾਰਾ ਕਰਨ ਵਾਲੀ ਇੱਕ ਔਰਤ ਦੀ ਬੇਟੀ ਸੀ। ਇਹ ਤਿੰਨੇ ਹੁਣੇ ਵਾਪਰੀਆਂ ਘਟਨਾਵਾਂ ਹਨ ਅਤੇ ਪੀੜਤ ਵੀ ਅਖੌਤੀ ਨੀਵੀਂ ਜਾਤ ਨਾਲ ਸੰਬੰਧਤ ਹਨ। ਇਨ੍ਹਾਂ ਘਟਨਾਵਾਂ 'ਤੇ ਅਸਮਾਨਤਾ ਅਤੇ ਲੁੱਟ ਅਧਾਰਿਤ ਇਸ ਪ੍ਰਬੰਧ ਵੱਲੋਂ ਕੋਈ ਕਾਰਵਾਈ ਨਹੀਂ ਕੀਤੀ ਜਾਣੀ। ਗੱਲ ਵੱਟੇ ਖਾਤੇ ਪਾ ਦਿੱਤੀ ਜਾਵੇਗੀ। 'ਵਿਸ਼ਵ ਗੁਰੂ' ਬਨਣ ਦੀਆਂ ਡੀਂਗਾਂ ਮਾਰਣ ਵਾਲਾ ਭਾਰਤੀ ਫਿਰਕੂ-ਫਾਸ਼ੀ ਪ੍ਰਬੰਧ ਅਤੇ ਪੰਜਾਬ ਦੀ ਰਾਜਾਸ਼ਾਹੀ ਸਰਕਾਰ ਪੂਰੀ ਤਰ੍ਹਾਂ ਚੁੱਪ ਹੈ। ਚੁੱਪ ਤਾਂ ਹੋਣਾ ਹੀ ਹੈ, ਕਿਉਂਕਿ ਇਹੋ ਕੁਝ ਉਸ ਦੇ (ਘੱਟ ਗਿਣਤੀਆਂ, ਦਲਿਤਾਂ, ਔਰਤਾਂ 'ਤੇ ਹਮਲੇ) ਏਜੰਡੇ 'ਚ ਸ਼ਾਮਲ ਹੈ। ਦਿੱਲੀ ਯੂਨੀਵਰਸਿਟੀ ਨੇ ਸਾਹਿਤ ਅਕਾਦਮੀ ਪੁਰਸਕਾਰ ਜੇਤੂ ਅਤੇ ਪਦਮ ਵਿਭੂਸ਼ਣ ਨਾਲ ਸਨਮਾਨਤ ਪ੍ਰਸਿੱਧ ਲੇਖਿਕਾ ਮਹਾਸ਼ਵੇਤਾ ਦੇਵੀ ਦੀ ਕਹਾਣੀ 'ਦਰੋਪਦੀ' ਇਸ ਲਈ ਬੀ.ਏ. (ਆਨਰਜ਼) ਦੇ ਅੰਗਰੇਜੀ ਪਾਠਕ੍ਰਮ ਵਿੱਚੋਂ ਕੱਢ ਦਿੱਤੀ ਕਿਉਂਕਿ ਇਹ ਇੱਕ ਆਦਿਵਾਸੀ ਦਲਿਤ ਔਰਤ ਬਾਰੇ ਹੈ। ਇਸੇ ਯੂਨੀਵਰਸਿਟੀ ਨੇ ਦੋ ਦਲਿਤ ਲੇਖਕਾਂ ਬਾਮਾ ਅਤੇ ਸੁਕੀਰਤਰਿਣੀ ਨੂੰ ਪਾਠਕ੍ਰਮ ਵਿੱਚੋਂ ਹਟਾ ਕੇ ਇੱਕ ਅਖੌਤੀ ਉੱਚੀ ਜਾਤ ਦੇ ਲੇਖਕ ਰਾਮਾਬਾਈ ਨੂੰ ਸ਼ਾਮਲ ਕੀਤਾ। ਇਹ ਫੈਸਲੇ, ਘਟਨਾਵਾਂ ਸਾਧਾਰਨ ਨਹੀਂ, ਇਹਨਾਂ ਪਿੱਛੇ ਬਕਾਇਦਾ ਤੌਰ 'ਤੇ ਦਲਿਤ ਵਿਰੋਧੀ ਮਾਨਸਿਕਤਾ, ਜਾਤੀਵਾਦੀ ਹੈਂਕੜ ਅਤੇ ਜਮਾਤੀ ਦਾਬਾ ਕੰਮ ਕਰਦਾ ਹੈ ਅਤੇ ਬਕਾਇਦਾ ਇੱਕ ਰਾਜਨੀਤਿਕ ਏਜੰਡਾ। ਸਮਾਨਤਾ 'ਤੇ ਅਧਾਰਿਤ ਸਮਾਜ ਸਿਰਜਣ ਦਾ ਹੋਕਾ ਦੇਣ ਵਾਲੀਆਂ ਲੋਕ ਪੱਖੀ ਜਥੇਬੰਦੀਆਂ, ਬੁੱਧੀਜੀਵੀਆਂ ਨੂੰ ਇਸ ਮਾਨਸਿਕਤਾ ਅਤੇ ਰਾਜਨੀਤੀ ਨੂੰ ਗੰਭੀਰਤਾ ਨਾਲ ਲੈਂਦਿਆਂ ਉਸ ਰਣਨੀਤੀ 'ਤੇ ਇਮਾਨਦਾਰੀ ਅਤੇ ਗੰਭੀਰਤਾ ਨਾਲ ਵਿਚਾਰ ਕਰਨਾ ਚਾਹੀਦਾ ਅਤੇ ਅਮਲ 'ਚ ਲਿਆਉਣਾ ਚਾਹੀਦਾ ਜਿਸ ਨਾਲ ਇਸ ਗੈਰ ਮਨੁੱਖੀ ਜਾਤੀ-ਪ੍ਰਬੰਧ 'ਤੇ ਠੋਸ ਸੱਟ ਮਾਰ ਕੇ ਸੱਚੀਓਂ ਜਾਤਾਂ, ਜਮਾਤਾਂ ਰਹਿਤ ਪ੍ਰਬੰਧ ਦੀ ਸਿਰਜਣਾ ਕੀਤੀ ਜਾ ਸਕੇ। ਸਿਰਫ ਤੇ ਸਿਰਫ ਇਹਨਾਂ ਗੈਰ ਮਨੁੱਖੀ ਘਟਨਾਵਾਂ ਦਾ ਵਿਰੋਧ ਕੋਈ ਸਾਰਥਕ ਸਿੱਟੇ ਨਹੀਂ ਕੱਢੇਗਾ।

*ਕੇਸ ਰਿਪੋਰਟ*

# ਤੇ ਅੱਗ ਲੱਗਣੀ ਬੰਦ ਹੋ ਗਈ



**ਚੰਨਣ ਵਾਂਦਰ**

ਸਾਡਾ ਸਮਾਜ ਅਸਮਾਨਤਾਵਾਂ ਨਾਲ ਭਰਿਆ ਹੈ। ਘੁੱਗ ਵਸਦੇ ਘਰਾਂ ਵਿੱਚ ਵਰਤ ਵਿਹਾਰ ਵਿੱਚ ਵਿਤਕਰਾ ਹੋਣ ਕਰਕੇ ਮੁਸਕਲਾਂ ਜਿਉਣ ਵਿੱਚ ਰੁਕਾਵਟ ਬਣਦੀਆਂ ਹਨ। ਕਈ ਮਨੁੱਖ ਖ਼ੁਦ ਤਾਂ ਆਪਣੀ ਇੱਛਾ ਤੇ ਖੁਸ਼ੀ ਨਾਲ ਜਿਉਣਾ ਚਾਹੁੰਦੇ ਹਨ ਪਰ ਦੂਸਰਿਆਂ ਦੇ ਜਿਉਣ ਨੂੰ ਪ੍ਰਵਾਨ ਨਹੀ ਕਰਦੇ। ਇਹ ਫਿਤਰਤ ਘਰਾਂ ਨੂੰ ਸੰਕਟ ਵਿੱਚ ਫਸਾਉਂਦੀ ਹੈ। ਮਤਭੇਦ ਵਧਦੇ ਹਨ। ਖਰਚੇ ਨੂੰ ਥਾਂ ਬਣਦੀ ਹੈ। ਇੱਕ ਦੀ ਗਲਤੀ ਸਾਰੇ ਪਰਿਵਾਰ ਨੂੰ ਭੁਗਤਣੀ ਪੈਂਦੀ ਹੈ। ਇਹ ਵਰਤਾਰਾ ਆਮ ਵੇਖਣ ਨੂੰ ਮਿਲਦਾ ਹੈ।

ਪਿੰਡ ਵਿੱਚ ਵਸਦਾ ਰਸਦਾ ਪਰਿਵਾਰ ਸੀ। ਖੇਤ ਦਾ ਕੰਮ ਕਰਦਿਆਂ ਚੰਗਾ ਜੀਵਨ ਗੁਜਰ ਬਸਰ ਹੋ ਰਿਹਾ ਸੀ। ਅਚਾਨਕ ਘਰ ਵਿੱਚ ਰਹੱਸਮਈ ਘਟਨਾਵਾਂ ਦਾ ਦੌਰ ਸ਼ੁਰੂ ਹੋ ਗਿਆ। ਪਰਿਵਾਰ ਸਹਿਮ ਗਿਆ। ਘਰ ਵਿੱਚ ਬਜੁਰਗ ਮਾਂ ਬਾਪ ਤੋਂ ਇਲਾਵਾ, ਉਨ੍ਹਾਂ ਦੇ ਦੋ ਨੌਜਵਾਨ ਵਿਆਹੇ ਵਰ੍ਹੇ ਲੜਕੇ ਸਨ। ਵੱਡੇ ਲੜਕੇ ਦੇ ਦੋ ਲੜਕੀਆਂ ਸਨ ਤੇ ਛੋਟਾ ਇੱਕ ਲੜਕੇ ਤੇ ਇੱਕ ਲੜਕੀ ਦਾ ਬਾਪ ਸੀ।

**ਘਟਨਾਵਾਂ ਦਾ ਅਸਚਰਜ:**

ਇੱਕ ਸਾਮ ਨੂੰ ਮੂੰਹ ਹਨੇਰੇ ਪੇਟੀਆਂ ਉੱਪਰ ਪਏ ਖੇਸਾਂ ਵਿੱਚੋਂ ਧੂੰਆਂ ਨਿਕਲਣ ਲੱਗ ਪਿਆ। ਸਾਰੇ ਘਬਰਾ ਕੇ ਇਧਰ ਉਧਰ ਦੌੜੇ। ਧੁਖਦੇ ਖੇਸਾਂ ਨੂੰ ਲੱਗੀ ਅੱਗ ਬੁਝਾ ਲਈ। ਅਗਲੇ ਦਿਨ ਸਵੇਰੇ ਚਾਹ ਪੀਂਦਿਆਂ ਰਾਤ ਵਾਪਰੀ ਘਟਨਾ ਬਾਰੇ ਗੱਲ ਤੁਰੀ ਤਾਂ ਵਿਹੜੇ ਵਿੱਚ ਤਾਰ 'ਤੇ ਸੁੱਕਣੇ ਪਾਏ ਕੱਪੜੇ ਧੁਖਣ ਲੱਗੇ। ਕਿਸੇ ਅਖੌਤੀ ਬਾਬੇ ਕੋਲ ਜਾਣ ਲਈ ਘਰੋਂ ਤੁਰਨ ਲੱਗਿਆਂ ਵੱਡੀ ਨੂੰਹ ਰਾਣੀ ਦੇ ਇੱਕ ਸ਼ਾਲ ਤੇ ਹੋਰ ਕੱਪੜਿਆਂ ਨੂੰ ਅੱਗ ਲੱਗ ਗਈ। ਦੁਖੀ ਹੋਏ ਬਾਬੇ ਕੋਲ ਜਾ ਪਹੁੰਚੇ। ਉਹ ਕਹਿੰਦਾ ਕਾਲੀ ਮਾਤਾ ਦੀ ਅਹੁਰ ਹੈ। ਮਾਤਾ ਦੀ ਦਾਨ ਦਕਸ਼ਣਾ ਦਿਓ, ਸਭ ਠੀਕ ਕਰ ਦਿਆਂਗਾ। ਮੂੰਹੋਂ ਮੰਗੀ ਦਕਸ਼ਣਾ ਲੈ ਕੇ ਇੱਕ ਪਾਣੀ ਦੀ ਬੋਤਲ ਤੇ 4 ਮੇਖਾਂ ਦੇ ਦਿੱਤੀਆਂ। ਕਹਿੰਦਾ, ਘਰੇ ਜਾਣ ਸਾਰ ਬੋਤਲ ਵਿਚਲੇ ਪਾਣੀ ਦਾ ਸਾਰੇ ਘਰ ਵਿੱਚ ਛਿੱਟਾ ਦੇ ਦੇਣਾ। ਇਹ ਮੇਖਾਂ ਦਰਵਾਜਿਆਂ ਵਿੱਚ ਠੋਕ ਦੇਣੀਆਂ। ਰਾਤ ਨੂੰ ਮੈਂ ਮਾਤਾ ਦੀ ਚਰਨ ਬੰਦਨਾ ਕਰਾਂਗਾ। ਤੁਹਾਡੇ ਘਰ ਹੁਣ ਕੋਈ ਘਟਨਾ ਨਹੀਂ ਵਾਪਰੇਗੀ। ਉਨ੍ਹਾਂ ਘਰ ਪਹੁੰਚ ਕੇ ਬਾਬੇ ਦੇ ਦੱਸੇ ਅਨੁਸਾਰ ਕੀਤਾ। ਦੋ ਕੁ ਦਿਨ ਸੁਖ ਸ਼ਾਂਤੀ ਰਹੀ।

ਅਗਲੇ ਦਿਨ ਸੁਵਖਤੇ ਖੇਤ ਪਾਣੀ ਲਾਉਣ ਤੁਰਨ ਲੱਗੇ ਲੜਕੇ ਨੇ ਵੇਖਿਆ ਕਿ ਮੱਝਾਂ ਦੇ ਸੈੱਡ ਵਿੱਚ ਪਸ਼ੂਆਂ ਨੂੰ ਠੰਡ ਤੋਂ ਬਚਾਉਣ ਲਈ ਪਾਏ ਝੁੱਲ ਸੜ ਰਹੇ ਸਨ। ਸਾਰਾ ਪਰਿਵਾਰ ਉੱਠ ਗਿਆ। ਫਿਰ ਅੱਗ ਬੱਚਿਆਂ ਦੇ ਪੇਟੀ ਉੱਪਰ ਪਏ ਧੋਣ ਵਾਲੇ ਕੱਪੜਿਆਂ ਨੂੰ ਜਾ ਪਈ। ਸਤਿਆ ਪਰਿਵਾਰ ਕਿਸੇ ਹੋਰ ਬਾਬੇ ਦੇ ਚਰਨੀਂ ਜਾ ਲੱਗਾ। ਉਸਨੇ ਖਾਂਦਾ ਪੀਂਦਾ ਪਰਿਵਾਰ ਵੇਖ ਕੇ ਮੋਟੀ ਫੀਸ ਲੈਣ ਦੇ ਮਨਸੇ ਨਾਲ ਵੱਡਾ ਡਰਾਵਾ ਦਿੱਤਾ। ਕਹਿੰਦਾ, ਤੁਹਾਡੇ ਘਰ ਆਈ ਓਪਰੀ ਚੀਜ ਤਕੜੀ ਹੈ। ਉਸਤੋਂ ਬਚਣ ਲਈ ਖਰਚਾ ਵੱਡਾ ਕਰਨਾ ਪਵੇਗਾ। 50 ਹਜਾਰ ਰੁਪਏ ਲੈ ਕੇ ਉਸਨੇ ਉਪਾਅ ਕੀਤਾ। ਸਭ ਠੀਕ ਦਾ ਹੌਂਸਲਾ ਵੀ ਦਿੱਤਾ। ਘਰ ਪਰਤੇ ਤਾਂ ਨਿੱਤ ਨਵੀਂ ਘਟਨਾ ਵਾਪਰਨ ਲੱਗੀ। ਇੱਕ ਦਿਨ ਕਾਰ ਦੀ ਚਾਬੀ ਗੁੰਮ ਹੋ ਗਈ। ਕਿਸੇ ਹੋਰ ਬਾਬੇ ਨੂੰ ਘਰ ਲਿਆਉਣ ਤੁਰੇ ਤਾਂ ਇੱਕ ਟਾਇਰ ਦੀ ਹਵਾ ਨਿਕਲ ਗਈ। ਫਿਰ ਰਾਜਸਥਾਨ ਦੇ 'ਪਹੁੰਚੇ ਹੋਏ' ਬਾਬੇ ਦੀ ਦੱਸ ਪਈ ਤਾਂ ਉਸ ਕੋਲ ਜਾ ਆਪਣਾ ਦੁੱਖ ਦੱਸਿਆ। ਉਸ ਕੋਲ ਗਏ ਘਰ ਦੇ ਮੈਂਬਰ ਅਜੇ ਘਰ ਨਹੀਂ ਸਨ ਪਰਤੇ ਕਿ ਬਜ਼ੁਰਗ ਮਾਤਾ ਨੇ ਆਪਣਾ ਸੰਦੂਕ ਖੋਲ੍ਹਿਆ ਤਾਂ ਉਸਦੇ ਹੋਸ਼ ਗੁੰਮ ਗਏ। ਸੰਦੂਕ ਵਿੱਚ ਦੋਹਾਂ ਨੂੰਹਾਂ ਦਾ ਸੋਨਾ ਸੀ। ਘਰ ਦਾ ਹੋਰ ਸੋਨਾ ਵੀ ਇੱਥੇ ਹੀ ਰੱਖਿਆ ਹੋਇਆ ਸੀ। ਮਾਤਾ ਨੂੰ ਸੋਨਾ ਕਿਧਰੇ ਨਜਰ ਨਾ ਆਇਆ। ਉਹ ਘਬਰਾ ਕੇ ਸੰਦੂਕ ਕੋਲ ਹੀ ਬੈਠ ਗਈ। ਘਰ ਦਾ ਸਾਰਾ ਸੋਨਾ ਗੁੰਮ ਸੀ। ਮਾਤਾ ਨੂੰ ਕੁੱਝ ਵੀ ਨਹੀਂ ਸੀ ਸੁੱਝ ਰਿਹਾ ਕਿ ਉਹ ਕੀ ਕਰੇ ? ਰੋਣ, ਕੁਰਲਾਉਣ ਤੋਂ ਬਿਨਾਂ ਉਸ ਕੋਲ ਕੋਈ ਚਾਰਾ ਨਹੀਂ ਸੀ। ਘਰ ਦੇ ਮੈਂਬਰ ਬਾਬੇ ਕੋਲੋਂ ਮੁੜੇ ਤਾਂ ਮਾਤਾ ਤੋਂ ਸੋਨਾ ਗੁੰਮ ਹੋਣ ਬਾਰੇ ਜਾਣ ਕੇ ਉਹ ਵੀ ਸਿਰ ਫੜ੍ਹ ਕੇ ਬਹਿ ਗਏ।

**ਰਾਹ ਬਦਲੀ :**

ਘਰ ਪਰਿਵਾਰ ਨੇ ਵੱਡਾ ਨੁਕਸਾਨ ਝੱਲਿਆ। ਪਰਿਵਾਰ ਵਿੱਚ ਆਪਸੀ ਖਿਚੋਤਾਣ ਵਧੀ। ਖੇਤ ਦਾ ਕੰਮ ਰੁਕ ਗਿਆ। ਸਰੀਕੇ ਕਬੀਲੇ ਨੇ ਚੇਲਿਆਂ ਦੇ ਦਰਾਂ ਵੱਲ ਤੋਰਿਆ। ਉਨ੍ਹਾਂ ਪਰਿਵਾਰ ਦੀ ਮਜਬੂਰੀ ਦਾ ਪੂਰਾ ਲਾਭ ਉਠਾਇਆ। ਮਨ ਮਰਜੀ ਦੀ ਲੁੱਟ ਕੀਤੀ। ਚੇਲਿਆਂ ਦੇ ਦਿਲਾਸੇ ਤੇ ਟੂਣੇ ਮੰਤਰ ਕਿਸੇ ਕੰਮ ਨਾ ਆਏ। ਘਰ ਦਾ ਮਸਲਾ ਸੁਧਰਨ ਦੀ

ਬਜਾਏ ਹੋਰ ਵਿਗੜਦਾ ਗਿਆ। ਜਦ ਪਰਿਵਾਰ ਨੂੰ ਮਸਲੇ ਦੇ ਹੱਲ ਲਈ ਕੋਈ ਰਾਹ ਨਜਰ ਨਹੀਂ ਸੀ ਆ ਰਿਹਾ ਤਾਂ ਕਿਸੇ ਸਨੇਹੀ ਅਧਿਆਪਕ ਨੇ ਮਸਵਰਾ ਕੇਂਦਰ ਦੀ ਦੱਸ ਪਾਈ। ਚੰਗਾ ਹੋਣ ਦੀ ਆਸ ਨਾਲ ਪਰਿਵਾਰ ਦੇ ਮੈਂਬਰ ਸਾਨੂੰ ਮਿਲੇ। ਮਸਵਰਾ ਕੇਂਦਰ 'ਤੇ ਪਹੁੰਚ ਕੇ ਉਨ੍ਹਾਂ ਆਪਣੀ ਸਹਿਮ, ਡਰ ਤੇ ਔਕੜਾਂ ਭਰੀ ਦਾਸਤਾਂ ਸੁਣਾਈ।

**ਪੁੱਛ ਪੜਤਾਲ:**

ਘਟਨਾਵਾਂ ਦਾ ਵਾਪਰਨਾ ਹੁਣ ਆਮ ਹੋ ਗਿਆ। ਕਦੇ ਕੰਧਾਂ 'ਤੇ ਥੱਪਿਆ ਰੰਗ ਤੇ ਕਦੇ ਬੱਚਿਆਂ ਦੇ ਕੱਟੇ/ਸੜੇ ਕੱਪੜੇ ਸਾਰਿਆਂ ਦੀ ਨੀਂਦ ਉਡਾਈ ਰੱਖਦੇ ਨੇ। ਬੱਚਿਆਂ ਦੀਆਂ ਬੂਟ, ਜੁਰਾਬਾਂ, ਬਸਤਿਆਂ ਦਾ ਗੁੰਮ ਹੋਣਾ ਨਿੱਤ ਦਿਹਾੜੇ ਦਾ ਵਰਤਾਰਾ ਹੋ ਗਿਆ। ਚੇਲਿਆਂ ਕੋਲ, ਡੇਰਿਆਂ 'ਤੇ ਜਾਂਦੇ, ਪੈਸਾ ਲੁਟਾ ਕੇ ਪਰਤ ਆਉਂਦੇ। ਘਟਨਾਵਾਂ ਲਗਾਤਾਰ ਵਾਪਰਦੀਆਂ ਰਹੀਆਂ। ਸਾਰੇ ਵੇਰਵੇ ਜਾਣ ਕੇ ਘਟਨਾਵਾਂ ਦੀ ਲੜੀ ਜੋੜਨ ਲਈ ਪਰਿਵਾਰ ਦੇ ਸਾਰੇ ਮੈਂਬਰਾਂ ਨਾਲ ਗੱਲਬਾਤ ਤੋਰੀ। ਸਾਰਿਆਂ ਨੇ ਸਹਿਯੋਗ ਦਿੱਤਾ। ਸਾਡਾ ਢੰਗ ਤਰੀਕਾ, ਪਰਿਵਾਰ ਨਾਲ ਜਤਾਈ ਅਪਣੱਤ ਨੂੰ ਵੇਖ ਵੱਡੀ ਨੂੰਹ ਨੇ ਆਪਣੀ ਹੱਡ ਬੀਤੀ ਸੁਣਾਈ।

**ਮਨ ਦਾ ਦਰਦ:**

ਜਦ ਮੇਰਾ ਵਿਆਹ ਹੋਇਆ ਤਾਂ ਕੁੰਜੀ ਮੁਖਤਿਆਰ ਮੇਰਾ ਸਹੁਰਾ ਸੀ। ਘਰ ਦਾ ਸਾਰਾ ਲੈਣ ਦੇਣ ਉਹੋ ਕਰਦਾ ਸੀ। ਉਦੋਂ ਮੇਰਾ ਦਿਉਰ ਅਜੇ ਛੋਟਾ ਸੀ। ਮੇਰੇ ਘਰ ਵਾਲੇ ਨੇ ਜਾਨ ਲਾ ਕੇ ਕੰਮ ਕੀਤਾ। ਘਰ ਦਾ, ਕੁੜੀਆਂ ਦੇ ਵਿਆਹ ਦਾ ਚੜ੍ਹਿਆ ਕਰਜਾ ਲਾਹਿਆ। ਕਈ ਏਕੜ ਨਵੀਂ ਜਮੀਨ ਵੀ ਖਰੀਦੀ। ਅਸੀਂ ਦੋਵਾਂ ਜੀਆਂ ਨੇ ਕਦੇ ਸੁਖ ਲੈਣ ਬਾਰੇ ਨਹੀਂ ਸੋਚਿਆ। ਬੱਸ, ਘਰ ਬਾਰੇ ਹੀ ਸੋਚਦੇ ਰਹੇ। ਮੇਰੇ ਦੋਵੇਂ ਬੱਚੇ ਵੀ ਤੰਗੀ ਤੁਰਸ਼ੀ ਵਿੱਚ ਪਲੇ ਤੇ ਸਰਕਾਰੀ ਸਕੂਲ ਵਿੱਚ ਪੜ੍ਹੇ। ਦਿਉਰ ਜੁਆਨ ਹੋਇਆ ਤੇ ਵਿਆਹਿਆ ਗਿਆ। ਵਿਆਹ 'ਤੇ ਖੁੱਲ੍ਹਾ ਖਰਚ ਕੀਤਾ। ਫਿਰ ਬਾਪੂ ਜੀ ਨੇ ਕੁੰਜੀ ਮੁਖਤਿਆਰ ਦਿਉਰ ਨੂੰ ਲਗਾ ਦਿੱਤਾ। ਸਾਂਝੇ ਖਰਚੇ ਵਿੱਚੋਂ ਕਾਰ ਖਰੀਦੀ। ਸਾਨੂੰ ਕਦੇ ਚੜ੍ਹਨਾ ਨਸੀਬ ਨਹੀਂ ਹੋਇਆ। ਮੇਰਾ ਦਿਉਰ ਤੇ ਦਰਾਣੀ ਰਿਸ਼ਤੇਦਾਰੀਆਂ ਵਿੱਚ ਕਾਰ 'ਤੇ ਘੁੰਮਦੇ ਰਹੇ ਤੇ ਅਸੀਂ ਕਾਮੇ ਬਣ ਖੇਤਾਂ ਦਾ ਕੰਮ ਕਰਦੇ ਰਹੇ। ਜਦ ਕਿਤੇ ਅਸੀਂ ਬਾਪੂ ਕੋਲ ਇਸ ਵਿਤਕਰੇ ਬਾਰੇ ਉਜਰ ਕੀਤਾ ਤਾਂ ਉਨ੍ਹਾਂ ਸੁਣਵਾਈ ਹੀ ਨਹੀਂ ਕੀਤੀ। ਬੱਸ ਚੁੱਪ ਰਹੇ।

ਇਹ ਚੁੱਪ ਮੈਨੂੰ ਵਿਹੁ ਵਰਗੀ ਲਗਦੀ। ਅਸੀਂ ਘਰ ਤੇ ਖੇਤ ਦਾ ਕੰਮ ਵੇਖਦੇ ਤੇ ਮੇਰਾ ਦਿਉਰ ਤੇ ਦਰਾਣੀ ਆਪਣੇ ਬੱਚਿਆਂ ਨਾਲ ਨਵੀਂ ਖਰੀਦੀ ਕਾਰ ਵਿੱਚ ਘੁੰਮਦੇ। ਵਿਆਹ ਸ਼ਾਦੀਆਂ ਤੇ ਰਿਸ਼ਤੇਦਾਰਾਂ ਨੂੰ ਮਿਲਣ ਗਿਲਣ ਜਾਂਦੇ। ਸਾਡੇ ਮਨਾਂ 'ਤੇ ਕੀ ਬੀਤਦੀ ਹੋਊ, ਇਹ ਕਦੇ ਕਿਸੇ ਨੇ ਨਹੀਂ ਸੋਚਿਆ। ਘਰ ਦਾ ਛੋਟਾ ਤੇ ਵਿਹਲਾ ਰਹਿਣ ਵਾਲਾ ਵਿਅਕਤੀ ਸਰਦਾਰ ਬਣ ਗਿਆ ਤੇ ਅਸੀਂ ਨੌਕਰਾਂ ਸਮਾਨ। ਆਏ ਗਏ ਤੋਂ ਉਹ ਹੀ ਘਰ ਦੇ ਮੁਖੀ ਵਜੋਂ ਵਿਚਰਦਾ। ਬਾਪੂ ਬਾਹਰ ਅੰਦਰ ਬਾਹਰ ਜਾਣੋਂ ਰਹਿ ਗਿਆ ਤਾਂ ਇਸਨੇ ਅੱਤ ਹੀ ਚੁੱਕ ਲਈ। ਚੰਗੀ ਪੈਲੀ ਦੀ ਵਸੀਅਤ ਆਪਣੇ ਨਾਂ ਕਰਵਾ ਲਈ। ਇਹ ਸਭ ਵੇਖ ਕਿ ਮੈਥੋਂ ਰਿਹਾ ਨੀਂ ਗਿਆ। ਦਰਾਣੀ ਨੂੰ ਸਬਕ ਸਿਖਾਉਣ ਦਾ ਇੱਕੋ ਹੀ ਰਾਹ ਸੀ,ਉਹ ਚੁਣ ਲਿਆ।

**ਸੱਚੋ ਸੱਚ:**

ਘਟਨਾਵਾਂ ਮੇਰੀ ਨਫ਼ਰਤ ਤੇ ਗੁੱਸੇ ਵਿੱਚੋਂ ਪੈਦਾ ਹੋਈਆਂ। ਘਰ ਵਿੱਚ ਸਾਡੇ ਪਰਿਵਾਰ ਨਾਲ ਹੋਈਆਂ ਜਿਆਦਤੀਆਂ ਨੇ ਮੈਨੂੰ ਇਸ ਰਾਹ ਤੋਰਿਆ। ਮਨ ਵਿੱਚ ਬਦਲੇ ਦੀ ਅੱਗ ਹੋਵੇ ਤਾਂ ਬੰਦਾ ਕੀ ਨੀਂ ਕਰਦਾ? ਕੱਪੜੇ, ਲੀੜੇ ਸਾੜਨ ਤੋਂ ਤੁਰੀ ਗੱਲ ਅੱਗੇ ਤੁਰਦੀ ਰਹੀ। ਇਹ ਚੇਲਿਆਂ ਕੋਲ ਜਾਂਦੇ, ਪੈਸਾ ਲੁਟਾਉਂਦੇ, ਮਨ ਨੂੰ ਸਕੂਨ ਮਿਲਦਾ। ਇਨ੍ਹਾਂ ਨੂੰ ਕਲਪਦੇ, ਭਟਕਦੇ ਡੇਰਿਆਂ 'ਤੇ ਰੁਲਦੇ ਵੇਖ ਕੇ ਆਪਣੇ ਨਾਲ ਹੋਈ ਜਿਆਦਤੀ ਨੂੰ ਰਾਹਤ ਮਿਲਦੀ। ਇਨ੍ਹਾਂ ਏਨੇ ਸੰਕਟ ਵਿੱਚ ਵੀ ਸਾਡੇ ਨਾਲ ਇਨਸਾਫ ਨਹੀਂ ਕੀਤਾ। ਆਪਣੀ ਮਰਜੀ ਕਰਦੇ ਰਹੇ। ਕੀਤਾ ਭਾਵੇਂ ਮੈਂ ਗਲਤ ਹੈ ਪਰ ਹੋਰ ਕੋਈ ਚਾਰਾ ਵੀ ਨਹੀਂ ਸੀ। ਗਲਤੀ ਜਰੂਰ ਹੈ ਪਰ ਸਾਡੇ ਨਾਲ ਹੋਈ ਜਿਆਦਤੀ/ਧੱਕੇ ਦਾ ਕੌਣ ਜ਼ਿੰਮੇਵਾਰ ਹੈ? ਅਗਾਂਹ ਤੋਂ ਅਜਿਹਾ ਨਹੀਂ ਹੋਵੇਗਾ, ਇਸ ਗੱਲ ਦਾ ਵਾਅਦਾ ਹੈ ਪਰ ਸਾਡੇ ਨਾਲ ਵੀ ਇਨਸਾਫ ਕਰੋ, ਤੁਹਾਡੇ ਤੋਂ ਹੀ ਆਸ ਹੈ। ਬੋਲਦੀ ਬੋਲਦੀ ਉਹ ਅੱਖਾਂ ਤੋਂ ਵਹਿੰਦੇ ਹੰਝੂ ਪੂੰਝਣ ਲੱਗ ਪਈ। ਸ਼ਾਇਦ ਇਹ ਪਛਤਾਵੇ ਦੇ ਹੰਝੂ ਸਨ।

**ਪਰਿਵਾਰ ਦਾ ਸਾਥ:**

ਘਰ ਦੇ ਸਾਰੇ ਮੈਂਬਰਾਂ ਨੇ ਆਪਣੇ ਹੀ ਪਰਿਵਾਰ ਦੇ ਜ਼ਿੰਮੇਵਾਰ ਮੈਂਬਰਾਂ ਨਾਲ ਹੋਈ ਬੇਇਨਸਾਫੀ ਨੂੰ ਮੰਨਿਆ, ਮਹਿਸੂਸ ਕੀਤਾ। ਅਗਾਂਹ ਤੋਂ ਮਿਲ ਕੇ, ਸਲਾਹ ਨਾਲ, ਬਰਾਬਰ ਕੰਮ, ਬਰਾਬਰ ਸਹੂਲਤ ਨਾਲ ਰਹਿਣ ਦਾ ਵਾਅਦਾ ਕੀਤਾ। ਹੁਣ ਜਦ ਕਦੇ ਪਰਿਵਾਰ ਦਾ ਫ਼ੋਨ ਆਉਂਦਾ ਹੈ ਤਾਂ ਰਾਜੀ ਖੁਸ਼ੀ ਦੀ ਖਬਰ ਹੁੰਦੀ ਹੈ। ਅਜਿਹੇ ਸਮਾਜਿਕ ਵਰਤਾਰਿਆਂ ਦਾ ਅਸਲ ਹੱਲ ਵਿਗਿਆਨਕ ਪਹੁੰਚ ਵਿੱਚ ਹੀ ਸੰਭਵ ਹੈ। ਜਿਹੜੀ ਤਰਕ,ਬਰਾਬਰੀ ਤੇ ਇਨਸਾਫ ਦੀ ਪ੍ਰੋੜਤਾ ਕਰਦੀ ਹੈ।

**ਮੁਖੀ, ਮਾਨਸਿਕ ਸਿਹਤ ਮਸਵਰਾ ਕੇਂਦਰ ਬਰਗਾੜੀ**

98143 37522

# ਆਪਣੇ ਬੱਚਿਆਂ ਨੂੰ ਅੰਧ-ਵਿਸ਼ਵਾਸੀ ਨਾ ਬਣਾਓ

ਸਾਡੇ ਇੱਥੇ ਵਿਦਿਆਰਥੀਆਂ ਨੂੰ ਕਿਤਾਬਾਂ ਵਿਚ ਜੋ ਪੜ੍ਹਨ ਲਈ ਮਿਲਦਾ, ਉਸਦੇ ਉਲਟ ਪਰਿਵਾਰਾਂ, ਧਰਮ-ਗ੍ਰੰਥਾਂ ਅਤੇ ਧਾਰਮਿਕ ਗੁਰੂਆਂ ਤੋਂ ਮਿਲਦਾ ਹੈ। ਬਸ ਇਸੇ ਦਾ ਸਿੱਟਾ ਹੁੰਦਾ ਹੈ ਕਿ ਪੜ੍ਹ ਲਿਖ ਕੇ ਵੀ ਆਦਮੀ ਤਰਕਹੀਣ ਵਿਵਹਾਰ ਕਰਦਾ ਹੈ।

ਗੋਲਡੀ ਕਲਾਸ ਸੱਤਵੀਂ ਦਾ ਵਿਦਿਆਰਥੀ ਹੈ। ਉਸ ਦੇ ਪਿੰਡ ਵਿੱਚ ਯੱਗ ਹੋ ਰਿਹਾ ਸੀ। ਯੱਗ ਵਿੱਚ ਆਏ ਧਰਮ ਗੁਰੂ ਆਪਣੇ 'ਪ੍ਰਵਚਨ' 'ਚ ਦੱਸ ਰਹੇ ਸੀ ਕਿ ਗੰਗਾ ਸ਼ਿਵ ਜੀ ਦੀਆਂ ਜਟਾਵਾਂ ਵਿਚੋਂ ਨਿਕਲਦੀ ਹੈ ਅਤੇ ਭਾਗੀਰਥ ਉਸ ਨੂੰ ਸਵਰਗ ਤੋਂ ਧਰਤੀ 'ਤੇ ਲਿਆਏ ਸੀ। ਪ੍ਰਵਚਨ ਖਤਮ ਹੁੰਦੇ ਹੀ ਗੋਲਡੀ ਨੇ ਪੁੱਛਿਆ, "ਮਹਾਤਮਾ ਜੀ! ਮੈਂ ਤਾਂ ਮੇਰੀ ਕਿਤਾਬ ਵਿਚ ਪੜ੍ਹਿਆਂ ਹੈ ਕਿ ਗੰਗਾ ਹਿਮਾਲਿਆ ਦੇ ਗੰਗੋਤਰੀ ਗਲੇਸ਼ੀਅਰ ਵਿੱਚੋਂ ਨਿਕਲਦੀ ਹੈ। ਇਸ 'ਤੇ ਮਹਾਤਮਾ ਜੀ ਨੇ ਕਿਹਾ ਕਿ, "ਅਜੇ ਤੂੰ ਬੱਚਾ ਹੈ, ਤੈਨੂੰ ਧਰਮ ਕਰਮ ਦੀਆਂ ਗੱਲਾਂ ਸਮਝ ਨਹੀਂ ਆਉਣਗੀਆਂ। ਨਾਲ ਬੈਠੇ ਹੋਰ ਲੋਕਾਂ ਨੇ ਵੀ ਕਿਹਾ ਕਿ ਜਦ ਤੂੰ ਵੱਡਾ ਹੋ ਜਾਵੇਗਾ ਤਾਂ ਤੈਨੂੰ ਇਨ੍ਹਾਂ ਸਾਰੀਆਂ ਗੱਲਾਂ ਦੀ ਜਾਣਕਾਰੀ ਹੋ ਜਾਵੇਗੀ।

ਦੂਸਰੇ ਦਿਨ ਗੋਲਡੀ ਨੇ ਆਪਣੀ ਕਲਾਸ ਦੇ ਅਧਿਆਪਕ ਤੋਂ ਪੁੱਛਿਆ ਕਿ, "ਸਰ! ਜੋ ਤੁਸੀਂ ਪੜ੍ਹਾਉਂਦੇ ਹੋ, ਮਹਾਤਮਾ ਜੀ ਉਸ ਤੋਂ ਉਲਟ ਦੱਸ ਰਹੇ ਹਨ।" ਟੀਚਰ ਨੇ ਕਿਹਾ ਕਿ, "ਜਦ ਤੁਸੀਂ ਵੱਡੇ ਹੋ ਜਾਵੋਗੇ ਤਾਂ ਸਭ ਸਮਝ ਜਾਵੋਗੇ।"

ਅੱਜ ਗੋਲਡੀ ਵੱਡਾ ਹੋ ਗਿਆ ਹੈ, ਫਿਰ ਵੀ ਇਨ੍ਹਾਂ ਗੱਲਾਂ ਨੂੰ ਸਮਝਣ ਵਿਚ ਉਸਨੂੰ ਮੁਸ਼ਕਿਲ ਆ ਰਹੀ ਹੈ ਕਿ ਆਖ਼ਿਰ ਕਿਸ ਨੂੰ ਸੱਚ ਮੰਨੇ, ਕਿਸ ਨੂੰ ਝੂਠ?

ਹਰਸ਼ਿਤਾ ਗਿਆਰਵੀਂ ਦੀ ਵਿਦਿਆਰਥਣ ਹੈ। ਇੱਕ ਦਿਨ ਉਸ ਦੀ ਮਾਂ ਨੇ ਉਸ ਨੇ ਕਿਹਾ, "ਤੂੰ ਨਹਾ ਕੇ ਰੋਜ਼ਾਨਾ ਸੂਰਜ ਭਗਵਾਨ ਨੂੰ ਜਲ ਚੜ੍ਹਾਇਆ ਕਰ। ਇਸ ਨਾਲ ਤੈਨੂੰ ਹਰ ਚੀਜ਼ 'ਚ ਕਾਮਯਾਬੀ ਮਿਲੇਗੀ।"

ਇਸ 'ਤੇ ਹਰਸ਼ਿਤਾ ਬੋਲੀ ਕਿ "ਮਾਂ। ਤੁਹਾਨੂੰ ਪਤਾ ਨਹੀਂ, ਸੂਰਜ ਭਗਵਾਨ ਨਹੀਂ ਹੈ। ਸੂਰਜ, ਸੂਰਜ ਮੰਡਲ ਦਾ ਇੱਕ ਤਾਰਾ ਹੈ ਜੋ ਧਰਤੀ ਤੋਂ ਕਈ ਗੁਣਾ ਵੱਡਾ ਹੈ।"

ਇਸ 'ਤੇ ਹਰਸ਼ਿਤਾ ਦੀ ਮਾਂ ਬੋਲੀ, "ਕੀ ਉਹ ਸਾਰੇ ਲੋਕ ਬੇਵਕੂਫ਼ ਹਨ ਜੋ ਸੂਰਜ ਦੇਵਤਾ ਨੂੰ ਜਲ ਚੜ੍ਹਾਉਂਦੇ ਹਨ।" ਹਰਸ਼ਿਤਾ ਸਮਝ ਹੀ ਨਹੀਂ ਪਾਈ ਕਿ ਮਾਂ ਦੀ ਗੱਲ ਸੱਚ ਮੰਨੇ ਜਾਂ ਕਿਤਾਬ ਦੀ।

ਇਕ ਵਾਰ ਜਦ ਭੂਚਾਲ ਆਇਆ ਤਾਂ ਮਮਤਾ ਦੇ ਬਾਬਾ ਜੀ ਨੇ ਦੱਸਿਆ ਕਿ, "ਧਰਤੀ ਸ਼ੇਸ਼ਨਾਗ ਦੇ ਫਨ 'ਤੇ ਟਿਕੀ ਹੋਈ ਹੈ। ਜਦ ਸ਼ੇਸ਼ਨਾਗ ਕਰਵਟ ਬਦਲਦਾ ਤਾਂ ਉਹ ਹਿੱਲਣ ਲੱਗਦੀ ਹੈ।"

ਮਮਤਾ ਨੇ ਆਪਣੇ ਬਾਬਾ ਜੀ ਨੂੰ ਜਵਾਬ ਦਿੱਤਾ ਕਿ, "ਮੇਰੀ ਕਿਤਾਬ ਵਿੱਚ ਲਿਖਿਆ ਹੋਇਆ ਹੈ ਕਿ ਧਰਤੀ ਆਪਣੀ ਧੁਰੀ 'ਤੇ 23 ਡਿਗਰੀ 'ਤੇ ਝੁਕੀ ਹੋਈ ਹੈ। ਜਦ ਦੋ ਟੈਕਨੋਟਿਕ ਪਲੇਟਸ ਆਪਸ ਵਿਚ ਟਕਰਾਉਂਦੀਆਂ ਹਨ, ਤਾਂ ਭੂਚਾਲ ਆਉਂਦਾ ਹੈ।"

ਇਸ ਤਰ੍ਹਾਂ ਦੇ ਸੈਂਕੜੇ ਉਦਾਹਰਣ ਸਾਡੇ ਸਮਾਜ ਵਿਚ ਵੇਖਣ ਨੂੰ ਮਿਲਦੇ ਹਨ, ਜੋ ਨਵੀਂ ਪੀੜ੍ਹੀ ਨੂੰ ਪ੍ਰੇਸ਼ਾਨੀ ਵਿਚ ਪਾਉਂਦੇ ਹਨ।

ਵਿਗਿਆਨ ਤਰਕ ਦੇ ਆਧਾਰ 'ਤੇ ਗੱਲ ਨੂੰ ਪੁਖਤਾ ਕਰਦਾ ਹੈ ਤਾਂ ਜੋ ਵਿਦਿਆਰਥੀ ਉਸ ਨੂੰ ਸਮਝਣ ਅਤੇ ਜ਼ਿੰਦਗੀ 'ਚ ਉਤਾਰਣ। ਧਾਰਮਿਕ ਗੱਲਾਂ ਅੰਧ-ਵਿਸ਼ਵਾਸਾਂ, ਗੈਰ-ਵਿਗਿਆਨਕਤਾ ਦਾ ਪੁਲਿੰਦਾ ਹੁੰਦੀਆਂ ਹਨ ਜਿਸ ਨਾਲ ਬੱਚਿਆਂ ਨੂੰ ਇਹ ਸਮਝ ਨਹੀਂ ਆਉਂਦਾ ਕਿ ਆਖਿਰ ਉਹ ਕਿਸ 'ਤੇ ਵਿਸ਼ਵਾਸ ਕਰਨ।

ਕੁੱਝ ਲੋਕ ਇਹ ਕਹਿੰਦੇ ਹਨ ਕਿ ਅਜਿਹਾ ਅਸੀਂ ਇਸ ਲਈ ਕਰਦੇ ਹਾਂ ਕਿਉਂਕਿ ਸਾਡੇ ਪੂਰਵਜ ਇਨ੍ਹਾਂ ਗੱਲਾਂ ਨੂੰ ਮੰਨਦੇ ਸੀ, ਇਸ ਲਈ ਅੱਜ ਵੀ ਮੰਨਾਂਗੇ।

ਉਹਨਾਂ ਨੂੰ ਮੇਰਾ ਸਵਾਲ ਹੈ ਕਿ ਸਾਡੇ ਪੂਰਵਜ ਜੰਗਲ ਵਿੱਚ ਨੰਗਿਆਂ ਘੁੰਮਿਆ ਕਰਦੇ ਸੀ, ਤਾਂ ਅਸੀਂ ਅੱਜ ਕਿਉਂ ਨਹੀਂ ਘੁੰਮਦੇ? ਕਿਉਂ ਸੂਟ-ਬੂਟ ਪਹਿਨਣਾ ਪਸੰਦ ਕਰਦੇ ਹਾਂ?

ਇਸ ਲਈ ਸੱਚ ਨੂੰ ਸਮਝੋ, ਪ੍ਰਵਾਨ ਕਰੋ ਅਤੇ ਵਿਗਿਆਨਕ ਸੋਚ ਦੇ ਧਾਰਨੀ ਬਣੋ।

---

ਜਿਹੜਾ ਵੀ ਮਨੁੱਖ ਪ੍ਰਗਤੀ ਦਾ ਹਾਮੀ ਹੈ, ਉਹਨੂੰ ਲਾਜ਼ਮੀ ਤੌਰ 'ਤੇ ਪੁਰਾਣੇ ਵਿਸ਼ਵਾਸ ਦੀ ਹਰ ਗੱਲ ਦੀ ਆਲੋਚਨਾ ਕਰਨੀ ਪਵੇਗੀ, ਇਹਦੇ ਵਿੱਚ ਅਵਿਸ਼ਵਾਸ ਪ੍ਰਗਟ ਕਰਨਾ ਪਵੇਗਾ ਤੇ ਇਸਦੇ ਹਰ ਪਹਿਲੂ ਨੂੰ ਵੰਗਾਰਨਾ ਪਵੇਗਾ।



**ਸ਼ਹੀਦ ਭਗਤ ਸਿੰਘ**

*ਗੈਰ-ਮਨੁੱਖੀ ਪ੍ਰਥਾਵਾਂ*

# 'ਦੇਵਤਿਆਂ' ਦੇ ਦੇਸ਼ ਵਿੱਚ ਦੇਵਦਾਸੀਆਂ ਦੀ ਹੋਣੀ



**ਡਾ. ਪਰਮਜੀਤ ਢੀਂਗਰਾ**

ਭਾਰਤੀ ਇਤਿਹਾਸ ਵਿੱਚ ਮਿਲਦੀਆਂ ਕਈ ਪ੍ਰੰਪਰਾਵਾਂ ਨਾਕਾਰਾਤਮਕ ਮੁੱਲਾਂ ਵਾਲੀਆਂ ਹਨ। ਇਨ੍ਹਾਂ ਨੂੰ ਸ਼ੁਰੂ ਕਰਨ ਸਮੇਂ ਧਰਮ ਦਾ ਆਸਰਾ ਲਿਆ ਗਿਆ ਅਤੇ ਬਾਅਦ ਵਿੱਚ ਇਹ ਇੰਨੀਆਂ ਪੀਡੀਆਂ ਹੋ ਗਈਆਂ ਕਿ ਕਾਨੂੰਨ ਵੀ ਇਨ੍ਹਾਂ 'ਤੇ ਬਹੁਤੇ ਅਸਰਅੰਦਾਜ਼ ਨਹੀਂ ਹੋ ਸਕੇ। ਇਨ੍ਹਾਂ ਵਿੱਚੋਂ ਦੇਵਦਾਸੀ ਪ੍ਰੰਪਰਾ ਪ੍ਰਮੁੱਖ ਹੈ। ਦੇਵਦਾਸੀ ਅਰਥਾਤ ਦੇਵਤਿਆਂ ਦੀ ਦਾਸੀ, ਜੋ ਪੂਰੀ ਉਮਰ ਦੇਵਤਿਆਂ ਦੇ 'ਚਰਨਾਂ' ਵਿੱਚ ਗੁਜ਼ਾਰਦੀ ਹੈ ਤੇ ਉਨ੍ਹਾਂ ਦੀ ਟਹਿਲ ਸੇਵਾ ਕਰਦੀ ਹੈ।

ਪ੍ਰਸਿੱਧ ਲੇਖਕ ਡੂਬਵਾ ਆਪਣੀ ਕਿਤਾਬ 'ਹਿੰਦੂ ਮੈਨਰਜ਼, ਕਸਟਮਜ਼ ਐਂਡ ਸੈਰੇਮਨੀਜ਼' ਵਿੱਚ ਲਿਖਦਾ ਹੈ : ਹਰੇਕ ਦੇਵਦਾਸੀ ਨੂੰ ਮੰਦਿਰ ਵਿੱਚ ਨੱਚਣਾ ਤੇ ਗਾਉਣਾ ਪੈਂਦਾ ਹੈ। ਮੰਦਿਰ ਵਿਚ ਬਾਹਰੋਂ ਆਉਣ ਵਾਲੇ ਖਾਸ ਮਹਿਮਾਨਾਂ ਨਾਲ ਸੌਣਾ ਪੈਂਦਾ ਹੈ। ਇਸ ਦੇ ਇਵਜ਼ ਵਿੱਚ ਉਸ ਨੂੰ ਅਨਾਜ਼, ਨਕਦੀ ਬਤੌਰ ਮਿਹਨਤਾਨਾ ਮਿਲਦੀ ਹੈ। ਮੰਦਿਰਾਂ ਵਿੱਚ ਦੇਵਦਾਸੀਆਂ ਦੀ ਨਿਯੁਕਤੀ ਮਹੀਨਾਵਾਰ ਜਾਂ ਸਾਲ ਭਰ ਦੀ ਤਨਖ਼ਾਹ 'ਤੇ ਵੀ ਕੀਤੀ ਜਾਂਦੀ ਹੈ।

ਦੇਸ਼ ਦੇ 'ਆਜ਼ਾਦ' ਹੋਣ ਤੋਂ ਬਾਅਦ ਸਿਰਫ਼ ਪੈਂਤੀ ਵਰ੍ਹਿਆਂ ਦੌਰਾਨ ਲਗਭਗ ਡੇਢ ਲੱਖ ਔਰਤਾਂ ਦੇਵੀ ਦੇਵਤਿਆਂ ਨੂੰ ਭੇਂਟ ਕੀਤੀਆਂ ਗਈਆਂ। ਹਰ ਸਾਲ ਲਗਭਗ ਸਾਢੇ ਚਾਰ ਹਜ਼ਾਰ ਔਰਤਾਂ ਦੇਵਦਾਸੀਆਂ ਬਣਾਈਆਂ ਗਈਆਂ। ਪੈਂਤੀ ਵਰ੍ਹਿਆਂ ਬਾਅਦ ਇਹ ਗਿਣਤੀ ਬੜੀ ਤੇਜ਼ੀ ਨਾਲ ਵਧੀ। ਇਹੀ ਕਾਰਨ ਹੈ ਕਿ ਕਿ ਕਈ ਸੂਬਿਆਂ ਲਈ ਇਹ ਬੜੀ ਗੰਭੀਰ ਸਮੱਸਿਆ ਬਣ ਗਈ ਹੈ।

ਇਸ ਪ੍ਰਥਾ ਦੇ ਸ਼ੁਰੂ ਹੋਣ ਪਿੱਛੇ ਬੈਬੀਲੋਨ ਦੀ ਸਭਿਅਤਾ ਵਿੱਚ ਪ੍ਰਸਿੱਧ ਮਿਲਿਟਾ ਦੇਵੀ ਦੀ ਉਦਾਹਰਨ ਵੀ ਲਈ ਜਾਂਦੀ ਹੈ। ਇਹ ਦੇਵੀ ਆਜ਼ਾਦੀ ਦੀ ਪ੍ਰਤੀਕ ਮੰਨੀ ਜਾਂਦੀ ਹੈ। ਉਹ ਲੰਮੀ ਉਮਰ ਭੋਗਣ ਦੀ ਇੱਛਾ ਰੱਖਦੀ ਸੀ। ਵਰ੍ਹੇ ਵਿੱਚ ਇੱਕ ਵਾਰ ਉਸ ਦੇਵੀ ਦੀ ਯਾਤਰਾ ਹੁੰਦੀ ਸੀ। ਯਾਤਰਾ ਵਾਲੇ ਦਿਨ ਮੰਦਿਰ ਆਉਣ ਵਾਲਾ ਕੋਈ ਵੀ ਪੁਰਸ਼ ਜਿਸ ਵੀ ਔਰਤ ਦਾ ਹੱਥ ਫੜ ਲੈਂਦਾ ਸੀ, ਉਸ ਨੂੰ ਬਿਨ੍ਹਾਂ ਕਿਸੇ ਹੀਲ ਹੁੱਜਤ ਦੇ ਉਸ ਪੁਰਸ਼ ਨਾਲ ਸੌਣਾ ਪੈਂਦਾ ਸੀ। ਕਈ ਵਰ੍ਹਿਆਂ ਤੱਕ ਇਹ ਪ੍ਰਥਾ ਚਲਦੀ ਰਹੀ। ਪੁਰਸ਼ ਬਾਅਦ ਵਿੱਚ ਉਸ ਔਰਤ ਨੂੰ ਇਨਾਮ ਦਿੰਦਾ ਸੀ ਜਿਸ ਨੂੰ ਉਹ ਮੰਦਿਰ ਦੀ ਦਾਨ-ਪੇਟੀ ਵਿੱਚ ਪਾ ਦਿੰਦੀ ਸੀ। ਇਸ ਤਰ੍ਹਾਂ ਪੁਰਸ਼ ਉਸ ਔਰਤ ਨੂੰ ਦੇਵੀ ਦੇ ਨਾਂ 'ਤੇ ਆਪਣੀ ਰਖੇਲ ਵਜੋਂ ਵੀ ਰੱਖ ਲੈਂਦਾ ਸੀ।

ਦੇਵਦਾਸੀ ਪ੍ਰਥਾ ਸ਼ੁਰੂ ਹੋਣ ਦਾ ਇੱਕ ਕਾਰਨ ਇਹ ਵੀ ਮੰਨਿਆ ਜਾਂਦਾ ਹੈ ਕਿ ਵਿਆਹ ਸਮੇਂ ਹਰ ਹਿੰਦੂ ਦੁਲਹਨ ਨੂੰ ਇੰਦਰ ਸਮੇਤ ਪੰਜ ਦੇਵਤਿਆਂ ਨਾਲ ਵਿਆਹਿਆ ਜਾਂਦਾ ਹੈ। ਇਸ ਤੋਂ ਬਾਅਦ ਹੀ ਉਸ ਦਾ ਆਪਣੇ ਵਰ ਨਾਲ ਵਿਆਹ ਹੁੰਦਾ ਹੈ। ਪੁਰਾਣਾਂ ਵਿੱਚ ਵੀ ਇਸ ਦਾ ਜ਼ਿਕਰ ਮਿਲਦਾ ਹੈ। ਮੱਧ ਯੁੱਗ ਵਿੱਚ ਵੀ ਇਸ ਦੇ ਕਈ ਹਵਾਲੇ ਮਿਲਦੇ ਹਨ। 1351 ਵਿੱਚ ਅਰਬ ਦੇ ਦੋ ਯਾਤਰੀ ਭਾਰਤ ਪਹੁੰਚੇ ਤੇ ਉਨ੍ਹਾਂ ਨੇ ਵੇਸ਼ਵਾਵਾਂ ਨੂੰ ਹੀ ਦੇਵਦਾਸੀ ਪ੍ਰੰਪਰਾ ਨਾਲ ਜੋੜਿਆ। ਉਨ੍ਹਾਂ ਦਾ ਕਥਨ ਹੈ ਕਿ ਸੰਤਾਨ ਦੀ ਇੱਛਾ ਰੱਖਣ ਵਾਲੀ ਕਿਸੇ ਵੀ ਔਰਤ ਦੀ ਮੰਨਤ ਪੂਰੀ ਕਰਨ ਲਈ ਤੇ ਸੁੰਦਰ ਪੁੱਤਰ ਦੀ ਪ੍ਰਾਪਤੀ ਲਈ ਉਹ ਬੋਂਡ ਨਾਂ ਦੀ ਮੂਰਤੀ ਕੋਲ ਲਿਜਾ ਕੇ ਉਸ ਨੂੰ ਭੇਂਟ ਕਰ ਦਿੱਤੀ ਜਾਂਦੀ ਹੈ। ਉਹ ਔਰਤ ਜਵਾਨ ਹੋਣ ਤੋਂ ਬਾਅਦ ਕਿਸੇ ਜਨਤਕ ਸਥਾਨ 'ਤੇ ਰਹਿਣ ਲੱਗ ਜਾਂਦੀ ਹੈ। ਉੱਥੇ ਆਉਣ ਜਾਣ ਵਾਲੇ ਯਾਤਰੂਆਂ ਤੋਂ ਜਿਸਮਫਰੋਸ਼ੀ ਬਦਲੇ ਲਿਆ ਪੈਸਾ ਉਹ ਮੂਰਤੀ ਦੇ ਪੁਜਾਰੀ ਨੂੰ ਦੇ ਦਿੰਦੀ ਹੈ।

ਕਰਨਾਟਕ ਵਿੱਚ ਪਹਿਲਾਂ ਦੇਵਦਾਸੀ ਨੂੰ 'ਸੁੱਲੇ' (ਵੇਸਵਾ) ਕਿਹਾ ਜਾਂਦਾ ਸੀ। ਸਮੇਂ ਦੇ ਨਾਲ-ਨਾਲ ਉੱਥੇ ਇਨ੍ਹਾਂ ਨੂੰ 'ਭੋਗੰਦ' ਜਾਂ 'ਅਗੰਦ ਸੁੱਲੇ' ਕਿਹਾ ਜਾਣ ਲੱਗਿਆ। ਅੱਜ ਵੀ ਕੋਈ ਦੇਵਦਾਸੀ ਵਿਧਵਾ ਨਹੀਂ ਹੁੰਦੀ ਕਿਉਂਕਿ ਉਹ ਦੇਵਤੇ ਨੂੰ ਭੇਂਟ ਕੀਤੀ ਜਾਂਦੀ ਹੈ ਅਤੇ ਉਹ ਅਮਰ ਮੰਨਿਆ ਜਾਂਦਾ ਹੈ। ਪੁਰਾਣੇ ਸਮੇਂ ਵਿੱਚ ਦੇਵਦਾਸੀ ਬਣਨ 'ਤੇ ਔਰਤ ਦੀ ਬਾਂਹ 'ਤੇ ਸਬੰਧਿਤ ਮੰਦਿਰ ਦੀ ਮੋਹਰ ਦਾਗਣ ਦੀ ਪ੍ਰੰਪਰਾ ਸੀ। ਇਹ ਦਾਗ ਉਸ ਦੀ ਮੌਤ ਤੱਕ ਕਾਇਮ ਰਹਿੰਦਾ ਸੀ। ਇਸ ਨਾਲ ਸਮਾਜ ਵਿੱਚ ਉਸ ਦੀ ਪਛਾਣ ਦੇਵਦਾਸੀ ਵਜੋਂ ਦ੍ਰਿੜ ਕੀਤੀ ਗਈ। ਉਹ ਚਾਹ ਕੇ ਵੀ ਆਪਣਾ ਘਰ ਨਹੀਂ ਸੀ ਵਸਾ ਸਕਦੀ ਕਿਉਂਕਿ ਇਹ ਦਾਗ ਉਸ ਨੂੰ ਹਮੇਸ਼ਾ ਇਸ ਗੱਲ ਦੀ ਯਾਦ ਦਿਵਾਉਂਦਾ ਸੀ ਕਿ ਉਹ ਦੇਵਦਾਸੀ ਹੈ।

ਆਂਧਰਾ ਪ੍ਰਦੇਸ਼ ਵਿੱਚ ਦੇਵਦਾਸੀ ਪ੍ਰਥਾ ਨੂੰ 'ਜੋਗਿਨੀ' ਨਾਂ ਨਾਲ ਪਛਾਣ ਮਿਲੀ। ਇੱਕ ਦੰਦਕਥਾ ਹੈ ਕਿ ਸੈਂਕੜੇ ਵਰ੍ਹੇ

ਪਹਿਲਾਂ ਇੱਕ ਲੜਕੀ ਨਾਲ ਕੁੱਝ ਲੋਕਾਂ ਨੇ ਜਬਰ ਜਨਾਹ ਕਰਨ ਦੀ ਕੋਸ਼ਿਸ਼ ਕੀਤੀ। ਖ਼ੁਦ ਨੂੰ ਬਚਾਉਣ ਲਈ ਉਹ ਦੌੜਨ ਲੱਗੀ। ਦੌੜਦੇ-ਦੌੜਦੇ ਉਹ ਇੱਕ ਮੁਟਿਆਰ ਦੇ ਘਰ ਜਾ ਵੜੀ। ਉਸ ਮੁਟਿਆਰ ਦਾ ਨਾਂ ਚੇਲੰਮਾ ਸੀ। ਉਸ ਨੇ ਉਸ ਮੁਟਿਆਰ ਨੂੰ ਉਨ੍ਹਾਂ ਆਦਮੀਆਂ ਤੋਂ ਬਚਾ ਲਿਆ। ਉਸ ਪਿੰਡ ਦੇ ਲੋਕਾਂ ਨੇ ਚੇਲੰਮਾ ਨੂੰ ਹੀ ਦੇਵੀ ਦੇ ਰੂਪ ਵਿੱਚ ਪ੍ਰਸਿੱਧ ਕਰ ਦਿੱਤਾ। ਉਸ ਦੀ ਮੌਤ ਤੋਂ ਬਾਅਦ ਉਸ ਦੇ ਨਾਂ 'ਤੇ ਮੰਦਿਰ ਬਣਾਇਆ ਗਿਆ ਜਿਸ ਵਿੱਚ ਚੇਲੰਮਾ ਦੇਵੀ ਦੀ ਮੂਰਤੀ ਸਥਾਪਤ ਕੀਤੀ ਗਈ। ਇੱਕ ਮੁਟਿਆਰ ਨੂੰ ਬਚਾਉਣ ਕਰਕੇ ਲੋਕ ਆਪਣੀਆਂ ਧੀਆਂ ਦੀ ਰੱਖਿਆ ਲਈ ਉਸ ਨੂੰ ਧੀਆਂ ਭੇਂਟ ਕਰਨ ਲੱਗੇ। ਇਨ੍ਹਾਂ ਨੂੰ ਜੋਗਨੀਆਂ ਕਿਹਾ ਜਾਂਦਾ ਹੈ। ਕੋਈ ਵੀ ਅਮੀਰ ਜਾਂ ਧਨੀ ਪੁਰਸ਼ ਉਨ੍ਹਾਂ ਨੂੰ ਘਰੇ ਬੁਲਾ ਕੇ ਉਨ੍ਹਾਂ ਨਾਲ ਸਬੰਧ ਬਣਾ ਸਕਦਾ ਹੈ। ਇਸ ਬਦਲੇ ਉਹ ਉਨ੍ਹਾਂ ਨੂੰ ਪੈਸੇ ਤੇ ਵਸਤਾਂ ਦਿੰਦਾ ਹੈ। ਇਸ ਪ੍ਰਥਾ ਨਾਲ ਇਹ ਦਹਿਸ਼ਤ ਵੀ ਫੈਲਾ ਦਿੱਤੀ ਗਈ ਹੈ ਕਿ ਜੇ ਕੋਈ ਘਰ ਦੇਵੀ ਨੂੰ ਆਪਣੀ ਧੀ ਭੇਂਟ ਨਹੀਂ ਕਰਦਾ ਤਾਂ ਦੇਵੀ ਨਾਰਾਜ਼ ਹੋ ਸਕਦੀ ਹੈ ਜਿਸ ਨਾਲ ਸਾਰੇ ਪਿੰਡ 'ਤੇ ਆਫ਼ਤ ਆ ਸਕਦੀ ਹੈ।

ਕਰਨਾਟਕ ਤੇ ਮਹਾਰਾਸ਼ਟਰ ਦੀਆਂ ਦੇਵਦਾਸੀਆਂ ਵਿੱਚੋਂ ਨੱਬੇ ਫੀਸਦੀ ਚੇਲੰਮਾ ਨੂੰ ਸਮਰਪਿਤ ਹਨ। ਅਨੇਕਾਂ ਥਾਵਾਂ 'ਤੇ ਇਸ ਦੇਵੀ ਦੇ ਮੰਦਿਰ ਹਨ, ਪਰ ਬੇਲਗਾਮ ਜ਼ਿਲ੍ਹੇ ਦੇ ਚੰਦਰਗੁਤੀ ਮੰਦਿਰ ਵਿੱਚ ਵੱਡੀ ਗਿਣਤੀ ਵਿੱਚ ਕੁੜੀਆਂ ਨੂੰ ਮੰਦਿਰਾਂ ਵਿੱਚ ਦੇਵਦਾਸੀਆਂ ਵਜੋਂ ਸੌਂਪਿਆ ਜਾਂਦਾ ਹੈ।

ਚੇਲੰਮਾ ਦੇਵੀ ਬਾਰੇ ਕਈ ਕਥਾਵਾਂ ਪ੍ਰਚੱਲਿਤ ਹਨ। ਉਸ ਦੀ ਮਹਿਮਾ 'ਰੇਣੂਕਾ ਮਹਾਤਮ' ਵਿੱਚ ਵੀ ਦੱਸੀ ਗਈ ਹੈ। ਇਸਦਾ ਦਾ ਦੂਜਾ ਨਾਂ ਰੇਣੂਕਾ ਜਾਂ ਯੇਲੰਮਾ ਹੈ। ਦੇਵਦਾਸੀ ਪ੍ਰਥਾ ਦਾ ਮੁੱਖ ਕੇਂਦਰ ਸੌਂਦਤੀ ਵਿੱਚ ਸਥਿਤ ਯੇਲੰਮਾ ਮੰਦਿਰ ਹੀ ਮੰਨਿਆ ਜਾਂਦਾ ਹੈ। ਇਸ ਤੋਂ ਇਲਾਵਾ ਹੁਲਗੇਮਾ ਦੇਵੀ ਦੇ ਮੰਦਿਰ ਵਿੱਚ ਵੀ ਬੱਚੀਆਂ ਅਰਪਿਤ ਕੀਤੀਆਂ ਜਾਂਦੀਆਂ ਹਨ। ਇਹ ਸਥਾਨ ਕਰਨਾਟਕ ਦੇ ਬੇਲਾਰੀ ਜ਼ਿਲ੍ਹੇ ਦੇ ਪਿੰਡ ਹੁਲਗੇ ਵਿੱਚ ਹੈ। ਯੇਲੰਮਾ ਵਾਂਗ ਹੁਲਗੇਮਾ ਦਾ ਮੰਦਿਰ ਵੀ ਪਹਾੜ ਉੱਤੇ ਹੈ ਜਿੱਥੇ ਹਰ ਸਾਲ ਸੈਂਕੜੇ ਕੁੜੀਆਂ ਨੂੰ ਦੇਵਦਾਸੀਆਂ ਬਣਾਇਆ ਜਾਂਦਾ ਹੈ।

ਹਰ ਪਿੰਡ ਵਿੱਚ ਗ੍ਰਾਮ ਦੇਵਤਾ ਹੁੰਦਾ ਹੈ ਜਿਸ ਨੂੰ ਦੇਵਦਾਸੀਆਂ ਭੇਂਟ ਕਰਨ ਦੀ ਪ੍ਰਥਾ ਹੈ। ਮੰਦਿਰ ਵਿੱਚ ਹੋਣ ਵਾਲੀਆਂ ਵੱਖ-ਵੱਖ ਧਾਰਮਿਕ ਵਿਧੀਆਂ ਅਤੇ ਸਮਾਗਮਾਂ ਵਿੱਚ ਉਹ ਸ਼ਾਮਲ ਹੁੰਦੀਆਂ ਹਨ। ਮੰਦਿਰਾਂ ਵਿੱਚ ਚੜ੍ਹਨ ਵਾਲੇ ਚੜ੍ਹਾਵੇ ਦਾ ਕੁੱਝ ਹਿੱਸਾ ਉਨ੍ਹਾਂ ਨੂੰ ਦਿੱਤਾ ਜਾਂਦਾ ਹੈ। ਫ਼ਸਲ ਜਾਂ ਤਿਓਹਾਰਾਂ ਵੇਲੇ ਲੋਕ ਉਨ੍ਹਾਂ ਨੂੰ ਕੱਪੜੇ, ਅਨਾਜ ਤੇ ਹੋਰ ਵਸਤੂਆਂ ਦਿੰਦੇ ਹਨ। ਹਰ ਪਿੰਡ ਵਿੱਚ ਅਕਸਰ ਦੋ ਤਿੰਨ ਦੇਵਦਾਸੀਆਂ ਜ਼ਰੂਰ ਹੁੰਦੀਆਂ ਹਨ। ਕੋਈ ਦੇਵਦਾਸੀ ਆਪਣਾ ਪਿੰਡ ਛੱਡ ਕੇ ਦੂਜੇ ਕਿਸੇ ਪਿੰਡ ਮੰਗਣ ਜਾਂ ਧਾਰਮਿਕ ਰਹੁਰੀਤਾਂ ਕਰਨ ਲਈ ਜਾ ਸਕਦੀ ਹੈ। ਕਈਆਂ ਦਾ ਗੁਜਾਰਾ ਨਹੀਂ ਹੁੰਦਾ ਤਾਂ ਉਹ ਮਜ਼ਦੂਰੀ ਵੀ ਕਰਦੀਆਂ ਹਨ। ਕਈ ਪਿੰਡ ਦੇ ਕਿਸੇ ਧਨਾਢ ਨੂੰ 'ਮਾਲਕ' ਮੰਨ ਕੇ ਉਸ ਦੀਆਂ ਰਖੇਲਾਂ ਬਣ ਜਾਂਦੀਆਂ ਹਨ।

ਮੰਦਿਰ ਤੋਂ ਬਾਹਰ ਦੇਵਦਾਸੀਆਂ ਨਾਚ ਗਾਣਾ ਵੀ ਕਰਦੀਆਂ ਹਨ। ਤਾਮਿਲ ਦਾ ਪ੍ਰਸਿੱਧ ਨਾਚ ਭਰਤਨਾਟਯਮ ਮੁੱਢਲੇ ਰੂਪ ਵਿੱਚ ਇਨ੍ਹਾਂ ਦੀ ਦੇਣ ਹੈ। ਦੇਵਦਾਸੀ ਪ੍ਰਥਾ ਜਿਸ ਪਰਿਵਾਰ ਵਿੱਚ ਸ਼ੁਰੂ ਹੁੰਦੀ ਹੈ ਉਸ ਵਿੱਚ ਇਸ ਨੂੰ ਹਮੇਸ਼ਾ ਕਾਇਮ ਰੱਖਿਆ ਜਾਂਦਾ ਹੈ। ਮਾਂ ਤੋਂ ਬਾਅਦ ਬੇਟੀ, ਫਿਰ ਉਸ ਦੀ ਬੇਟੀ ਅਤੇ ਲੜੀ ਤੁਰਦੀ ਜਾਂਦੀ ਹੈ। ਢੋਲਕੀ ਇੱਕ ਗਲੇ 'ਚੋਂ ਦੂਜੇ ਗਲੇ ਵਿੱਚ ਲਟਕ ਜਾਂਦੀ ਹੈ। ਇਹ ਪ੍ਰਥਾ ਜਾਰੀ ਰੱਖਣ ਵਾਲੇ ਲੋਕਾਂ ਵਿੱਚ ਦੇਵੀ ਦਾ ਭੈਅ ਹੈ ਕਿ ਜੇ ਇਸ ਨੂੰ ਤੋੜ ਦਿੱਤਾ ਗਿਆ ਤਾਂ ਦੇਵੀ ਨਾਰਾਜ਼ ਹੋ ਕੇ ਨੁਕਸਾਨ ਕਰ ਸਕਦੀ ਹੈ, ਬੱਚੇ ਮਾਰ ਸਕਦੀ ਹੈ, ਬਿਮਾਰੀ ਦੇ ਸਕਦੀ ਹੈ, ਗਰੀਬ ਕਰ ਸਕਦੀ ਹੈ, ਆਫ਼ਤ ਲਿਆ ਸਕਦੀ ਹੈ, ਮਹਾਂਮਾਰੀ ਫੈਲਾ ਸਕਦੀ ਹੈ। ਅਜਿਹੇ ਅੰਧ-ਵਿਸ਼ਵਾਸ਼ਾਂ ਕਰਕੇ ਹੀ ਇਹ ਪ੍ਰਥਾ ਅੱਗੇ ਤੋਂ ਅੱਗੇ ਤੁਰਦੀ ਜਾਂਦੀ ਹੈ। ਇਸ ਪਿੱਛੇ ਇੱਕ ਕਾਰਨ ਇਹ ਵੀ ਹੈ ਕਿ ਜਦੋਂ ਪਿੰਡ ਦਾ ਕੋਈ ਅਮੀਰ ਬੰਦਾ ਦੇਵਦਾਸੀ ਦਾ ਸਰਪ੍ਰਸਤ ਬਣ ਜਾਂਦਾ ਹੈ ਤਾਂ ਗਰੀਬ ਘਰਾਂ ਨੂੰ ਪੈਸਾ ਤੇ ਵਸਤਾਂ ਮਿਲਣ ਲੱਗ ਜਾਂਦੀਆਂ ਹਨ। ਇਸ ਲਈ ਗਰੀਬ ਮਾਪੇ ਲੜਕੀ ਨੂੰ ਦੇਵਦਾਸੀ ਬਣਾ ਕੇ ਇਸ ਝਾਕ ਵਿੱਚ ਰਹਿੰਦੇ ਹਨ ਕਿ ਕੋਈ ਅਮੀਰ ਬੰਦਾ ਉਸ ਦਾ ਸਰਪ੍ਰਸਤ ਬਣ ਜਾਵੇ ਤੇ ਇਸ ਦੇ ਇਵਜ਼ ਵਿੱਚ ਮਿਲਣ ਵਾਲੀਆਂ ਵਸਤਾਂ ਜਾਂ ਪੈਸਾ ਟਕਾ, ਜਿਸ ਨੂੰ ਝੁਲਵਾ ਕਿਹਾ ਜਾਂਦਾ ਹੈ, ਉਨ੍ਹਾਂ ਨੂੰ ਮਿਲਦਾ ਰਹੇ। ਕਾਰਣ, ਇਸ ਕੁਪ੍ਰਥਾ ਦੇ ਮੁੱਢ 'ਚ ਗਰੀਬੀ ਹੀ ਹੈ।

ਅੱਜ ਦੇ ਸਮੇਂ ਵਿੱਚ ਬਣਨ ਵਾਲੀਆਂ ਦੇਵਦਾਸੀਆਂ ਵਿੱਚੋਂ ਅੱਸੀ ਫੀਸਦੀ ਜਿਸਮਫਰੋਸ਼ੀ ਦੇ ਧੰਦੇ ਵਿੱਚ ਲੱਗ ਰਹੀਆਂ ਹਨ। ਗਲ ਵਿੱਚ ਦੇਵੀ ਦੇ ਨਾਂ ਦੀ ਮਣੀ ਪਾ ਕੇ ਉਹ ਸਿੱਧਾ ਸ਼ਹਿਰਾਂ ਵੱਲ ਰੁਖ ਕਰਦੀਆਂ ਹਨ ਤੇ ਪੈਸਾ ਕਮਾਉਂਦੀਆਂ ਹਨ। ਪੈਸਾ ਘਰ ਵੀ ਭੇਜਦੀਆਂ ਹਨ। ਇਹ ਵੀ ਮਾਨਤਾ ਹੈ ਕਿ ਦੇਵਦਾਸੀ ਦੇਵੀ ਦਾ ਰੂਪ ਹੈ। ਇਸ ਲਈ ਉਨ੍ਹਾਂ ਨੂੰ ਕੁੱਝ ਵੀ ਕਰਨ ਦਾ ਅਧਿਕਾਰ ਹੈ। ਅੱਜ ਮਥੁਰਾ ਅਤੇ ਹੋਰ ਧਾਰਮਿਕ ਸ਼ਹਿਰਾਂ ਵਿੱਚ ਦੇਹ ਵਪਾਰ ਕਰਦੀਆਂ ਦੇਵਦਾਸੀਆਂ ਆਮ

ਦੇਖੀਆਂ ਜਾ ਸਕਦੀਆਂ ਹਨ ਜਿਨ੍ਹਾਂ ਦੀ ਹਾਲਤ ਬੜੀ ਤਰਸਯੋਗ ਹੈ।

ਜੇ ਕਿਸੇ ਨੂੰ ਦਾਦ ਜਾਂ ਖਸਰਾ ਨਿਕਲ ਆਵੇ ਤਾਂ ਇਸ ਨੂੰ ਯੇਲੰਮਾ ਦੇਵੀ ਦੀ ਕਰੋਪੀ ਮੰਨਿਆ ਜਾਂਦਾ ਹੈ। ਜਿਸ ਬੱਚੇ ਦੇ ਸਿਰ ਵਿੱਚ ਜਟਾਵਾਂ ਨਿਕਲ ਆਉਣ ਤਾਂ ਉਹ ਸੰਕੇਤ ਮੰਨਿਆ ਜਾਂਦਾ ਹੈ ਕਿ ਇਸ ਨੂੰ ਦੇਵੀ ਨੂੰ ਅਰਪਿਤ ਕੀਤਾ ਜਾਵੇਗਾ। ਕਈ ਔਰਤਾਂ ਮੰਨਤ ਮੰਨਦੀਆਂ ਹਨ ਕਿ ਜੇ ਉਨ੍ਹਾਂ ਦੇ ਬੱਚਾ ਹੋ ਜਾਵੇ ਤਾਂ ਉਹ ਦੇਵੀ ਨੂੰ ਅਰਪਿਤ ਕਰ ਦੇਣਗੀਆਂ।

ਦੇਵਦਾਸੀ ਪ੍ਰਥਾ ਧਾਰਮਿਕ ਆਸਥਾ ਨਾਲ ਜੁੜੀ ਹੋਣ ਕਰਕੇ ਇਸ ਨੂੰ ਕਾਨੂੰਨੀ ਰੂਪ ਵਿੱਚ ਬੰਦ ਕਰਨ ਦੇ ਜ਼ੋਰ ਜਬਰਦਸਤੀ ਵਾਲੇ ਕਦਮ ਨਹੀਂ ਚੁੱਕੇ ਗਏ। ਇੱਥੋਂ ਤੱਕ ਕਿ ਸੌਂਦਤੀ ਮੰਦਿਰ ਨੇੜੇ ਤਾਇਨਾਤ ਪੁਲੀਸ ਵਾਲੇ ਚਮੜੇ ਦੀ ਪੇਟੀ ਨਹੀਂ ਬੰਨ੍ਹਦੇ, ਪੈਰਾਂ ਵਿੱਚ ਜੁੱਤੀਆਂ ਨਹੀਂ ਪਾਉਂਦੇ ਅਤੇ ਆਪਣੀਆਂ ਅੱਖਾਂ ਸਾਹਮਣੇ ਮਾਸੂਮ ਬਾਲੜੀਆਂ ਨੂੰ ਦੇਵਦਾਸੀਆਂ ਬਣਦਿਆਂ ਦੇਖ ਕੇ ਵੀ ਅੱਖਾਂ ਮੀਟੀ ਰੱਖਦੇ ਹਨ। ਉਨ੍ਹਾਂ ਵਿੱਚ ਇਹ ਅੰਧਵਿਸ਼ਵਾਸ ਹੈ ਕਿ ਜੇ ਉਹ ਦੇਵੀ ਦੇ ਕੰਮਾਂ ਵਿੱਚ ਦਖਲਅੰਦਾਜ਼ੀ ਕਰਨਗੇ ਤਾਂ ਦੇਵੀ ਉਨ੍ਹਾਂ ਨੂੰ ਵੀ 'ਸਾੜ੍ਹੀ ਪਾਉਣ ਲਈ' ਮਜਬੂਰ ਕਰ ਦੇਵੇਗੀ। ਹੁਣ ਤੱਕ ਬਣੇ ਕਾਨੂੰਨ ਇਸ ਆਸਥਾ ਅੱਗੇ ਬੌਣੇ ਹਨ। ਸਿਰਫ਼ ਹੁਣ ਤੱਕ ਇੱਕ ਕੇਸ ਮਿਲਦਾ ਹੈ। ਸ਼ਿਰਗਾਂਵ ਪਿੰਡ ਵਿੱਚ 23 ਜਨਵਰੀ 1931 ਨੂੰ ਦੇਵਦਾਸੀ ਬਣਾਉਣ ਦੀ ਵਿਧੀ ਕਰਨ ਵਾਲਿਆਂ ਨੂੰ ਅਦਾਲਤ ਨੇ ਜ਼ੁਰਮਾਨਾ ਕੀਤਾ। ਇਸ ਤੋਂ ਪਹਿਲਾਂ ਇੱਕ ਇਤਿਹਾਸਕ ਹਵਾਲਾ ਮਿਲਦਾ ਹੈ। ਜਦੋਂ ਔਰੰਗਜ਼ੇਬ 1652 ਤੋਂ 58 ਤੱਕ ਦੱਖਣ ਦਾ ਸੂਬੇਦਾਰ ਬਣਕੇ ਆਇਆ ਤਾਂ ਉਸ ਨੇ ਇਸ ਬਾਰੇ ਲਿਖਿਆ ਹੈ : ਔਰੰਗਾਬਾਦ ਦੇ ਦੱਖਣ ਵਿੱਚ ਛੇ ਮੀਲ ਦੀ ਦੂਰੀ 'ਤੇ ਸਿਤਾਰਾ ਨਾਂ ਦਾ ਛੋਟਾ ਜਿਹਾ ਪਿੰਡ ਹੈ। ਮੈਂ ਇਸ ਇਲਾਕੇ ਵਿੱਚ ਸ਼ਿਕਾਰ ਖੇਡਣ ਜਾਂਦਾ ਸੀ। ਇਸ ਪਿੰਡ ਦੇ ਨਾਲ ਇਕ ਪਹਾੜੀ 'ਤੇ ਖੰਡੇਰਾਓ ਦਾ ਮੰਦਿਰ ਹੈ। ਅੱਲ੍ਹਾ ਦੀ ਮਰਜ਼ੀ ਨਾਲ ਮੈਂ ਉਸ ਨੂੰ ਜ਼ਮੀਦੋਜ਼ ਕਰਕੇ ਮੁਰਕੀ (ਦੇਵਦਾਸੀ) ਵਰਗੀ ਸ਼ਰਮਨਾਕ ਰਸਮ 'ਤੇ ਬੰਦਿਸ਼ ਲਾ ਦਿੱਤੀ ਹੈ।

ਭਾਵੇਂ ਇਹ ਪ੍ਰਥਾ ਬੰਦ ਨਹੀਂ ਹੋ ਸਕੀ, ਪਰ ਕੁੱਝ ਲੋਕਾਂ ਨੇ ਸੁਧਾਰ ਕਰਨ ਲਈ ਉੱਘੇ ਕੰਮ ਕੀਤੇ ਹਨ। ਕਰਨਾਟਕ ਦੇ ਤਤਕਾਲੀ ਪੁਲੀਸ ਮੁਖੀ ਰਮੇਸ਼ ਨੇ 22 ਜਨਵਰੀ 1984 ਨੂੰ ਮਹਾਂਲਿੰਗਪੁਰ ਵਿੱਚ 57 ਦੇਵਦਾਸੀਆਂ ਦਾ ਸਮੂਹਿਕ ਵਿਆਹ ਕਰਵਾਇਆ। ਹਾਲਾਂਕਿ ਕੁੱਝ ਦੇ ਬੱਚੇ ਵੀ ਸਨ ਤੇ ਕੁੱਝ ਅੱਧਖੜ ਉਮਰ ਦੀਆਂ ਵੀ ਸਨ। ਇਸੇ ਤਰ੍ਹਾਂ ਪੁਲੀਸ ਮੁਖੀ ਸੁਭਾਸ਼ ਭਰਣੀ ਨੇ 28 ਅਪਰੈਲ ਤੇ 11 ਮਈ 1986 ਨੂੰ 100 ਦੇਵਦਾਸੀਆਂ ਦੇ ਸਮੂਹਿਕ ਵਿਆਹ ਕਰਵਾ ਕੇ ਉਨ੍ਹਾਂ ਨੂੰ ਜ਼ਿੱਲਤ ਭਰੀ ਜ਼ਿੰਦਗੀ ਤੋਂ ਮੁਕਤੀ ਦਿਵਾਈ।

ਇਸ ਪ੍ਰਥਾ ਨੇ ਸਦੀਆਂ ਤੋਂ ਧਰਮ ਦੇ ਨਾਂ 'ਤੇ ਔਰਤ ਦਾ ਸ਼ੋਸ਼ਣ ਕੀਤਾ ਹੈ। ਕੌਮੀ ਪੱਧਰ 'ਤੇ ਸਖ਼ਤ ਕਾਨੂੰਨ ਬਣਾਉਣ ਦੀ ਲੋੜ ਹੈ ਤਾਂ ਜੋ ਅਜਿਹੀਆਂ ਮਾੜੀਆਂ ਪ੍ਰਥਾਵਾਂ ਨੂੰ ਨੱਥ ਪਾਈ ਜਾ ਸਕੇ। ਇਸ ਪ੍ਰਥਾ ਦੀਆਂ ਪੀੜਤ ਔਰਤਾਂ ਦੇ ਮੁੜ ਵਸੇਬੇ, ਰੁਜ਼ਗਾਰ ਅਤੇ ਉਨ੍ਹਾਂ ਦੇ ਬੱਚਿਆਂ ਦੇ ਭਵਿੱਖ ਲਈ ਕੰਮ ਕੀਤੇ ਜਾਣੇ ਚਾਹੀਦੇ ਹਨ। ਹੁਣ ਹੌਲੀ-ਹੌਲੀ ਇਨ੍ਹਾਂ ਵਿੱਚ ਜਾਗ੍ਰਤੀ ਆ ਰਹੀ ਹੈ। ਅੰਦੋਲਨ ਵੀ ਹੋਏ ਹਨ, ਪਰ ਧਰਮ ਤੇ ਆਸਥਾ ਦੇ ਨਾਂ 'ਤੇ ਸਖ਼ਤੀ ਕਰਨ ਤੋਂ ਹਰ ਸਰਕਾਰ ਡਰਦੀ ਹੈ ਕਿਉਂਕਿ ਇਸ ਨਾਲ ਉਨ੍ਹਾਂ ਦੇ ਵੋਟ ਬੈਂਕਾਂ ਨੂੰ ਢਾਹ ਲੱਗਦੀ ਹੈ। ਅੱਜ ਮਨੁੱਖਤਾ ਦੇ ਨਾਂ 'ਤੇ ਲੱਗੇ ਇਸ ਕਲੰਕ ਨੂੰ ਮਿਟਾਉਣ ਲਈ ਨਵੇਂ ਸਿਰਿਓਂ ਸੋਚਣ ਅਤੇ ਸਾਰਥਕ ਵਿਉਂਤਾਂ ਘੜਣ ਦੀ ਲੋੜ ਹੈ।

**94173-58120**

---

## ਦਿਨ... ਜੋ ਇਤਿਹਾਸ ਬਣੇ

| | | |
|---|---|---|
| 5 ਸਤੰਬਰ | : | ਕੌਮੀ ਅਧਿਆਪਕ ਦਿਵਸ |
| 8 ਸਤੰਬਰ | : | ਜਨਮ ਰੂਸੀ ਲੇਖਕ ਰਸੂਲ ਹਮਜਾਤੋਵ (ਲੇਖਕ 'ਮੇਰਾ ਦਾਗਿਸਤਾਨ') (1923) |
| 8 ਸਤੰਬਰ | : | ਕੌਮਾਂਤਰੀ ਸਾਖਰਤਾ ਦਿਵਸ |
| 9 ਸਤੰਬਰ | : | ਚੀਨ ਦੇ ਕਮਿਊਨਿਸਟ ਆਗੂ ਮਾਓ-ਜੇ-ਤੁੰਗ ਦੀ ਮੌਤ (1976) |
| 9 ਸਤੰਬਰ | : | ਜਨਮ ਮਹਾਨ ਰੂਸੀ ਲੇਖਕ ਲੀਓ ਟਾਲਸਟਾਏ (1828) |
| 13 ਸਤੰਬਰ | : | ਸ਼ਹੀਦ ਜਤਿੰਦਰ ਨਾਥ ਦਾਸ ਦੀ ਜੇਲ੍ਹ 'ਚ ਭੁੱਖ ਹੜਤਾਲ ਦੇ 63ਵੇਂ ਦਿਨ ਸ਼ਹੀਦੀ (1929) |
| 16 ਸਤੰਬਰ | : | ਸੰਸਾਰ ਓਜ਼ੋਨ ਦਿਵਸ |
| 16 ਸਤੰਬਰ | : | ਪ੍ਰਮਾਣੂ ਸਿਧਾਂਤ ਦੇਣ ਵਾਲੇ ਵਿਗਿਆਨੀ ਜੌਹਨ ਡਾਲਟਨ ਦਾ ਜਨਮ (1766) |
| 16 ਸਤੰਬਰ | : | ਜਨਮ (ਲੋਕ ਨਾਟਕਕਾਰ ਗੁਰਸ਼ਰਨ ਸਿੰਘ) (1929) |
| 18 ਸਤੰਬਰ | : | ਡਾ. ਅਬਰਾਹਮ. ਟੀ. ਕਾਵੂਰ. ਦੀ ਮੌਤ (1978) |
| 23 ਸਤੰਬਰ | : | ਨੈਪਚੂਨ ਗ੍ਰਹਿ ਦੀ ਖੋਜ (1846) |
| 28 ਸਤੰਬਰ | : | ਜਨਮ ਦਿਨ ਸ਼ਹੀਦ ਭਗਤ ਸਿੰਘ (1907) |

# ਪਦਾਰਥਵਾਦ



**ਹੇਮ ਰਾਜ ਸਟੈਨੋ**

ਅਸੀਂ ਪਿਛਲੀਆਂ ਕਿਸ਼ਤਾਂ ਵਿੱਚ ਵਿਚਾਰਿਆ ਹੈ ਕਿ ਪਦਾਰਥਵਾਦ ਇੱਕ ਅਜਿਹੀ ਵਿਚਾਰਧਾਰਾ ਹੈ ਜੋ ਕਿਸੇ ਕਿਸਮ ਦੀ ਦੈਵੀ-ਸ਼ਕਤੀ 'ਤੇ ਵਿਸ਼ਵਾਸ ਕਰਨ ਦੇ ਉਲਟ ਹੈ। ਇਹ ਇੱਕ ਨਾਸਤਿਕ ਵਿਚਾਰਧਾਰਾ ਹੈ। ਪਰ ਇਸਨੂੰ ਸਿਰਫ ਨਾਸਤਿਕਤਾ ਤੱਕ ਸੁੰਗੇੜ ਕੇ ਦੇਖਣਾ ਸਰਾਸਰ ਗਲਤ ਹੋਵੇਗਾ। ਕਿਉਂ ? ਕਿਉਂਕਿ ਨਾਸਤਿਕਤਾ ਸਿਰਫ ਕਿਸੇ ਦੈਵੀ-ਸ਼ਕਤੀ ਨੂੰ ਨਾ-ਮੰਨਣ ਤੱਕ ਸੀਮਤ ਹੁੰਦੀ ਹੈ। ਨਾਸਤਿਕ ਵਿਚਾਰਧਾਰਾ ਇਹ ਨਹੀਂ ਦੱਸਦੀ ਕਿ ਇੱਥੇ ਵਾਪਰਦੇ ਵਰਤਾਰਿਆਂ ਨੂੰ ਕਿਵੇਂ ਦੇਖਣਾ ਹੈ। ਇਸਦੀ ਸਪੱਸ਼ਟਤਾ ਲਈ ਹੇਠਾਂ ਇੱਕ ਮਿਸਾਲ ਲੈਂਦੇ ਹਾਂ।

ਸਾਡੇ ਦੇਸ਼ ਅੰਦਰ ਅੱਜ ਕੱਲ੍ਹ ਆਮ ਹੀ ਇਹ ਗੱਲ ਤੁਰਦੀ ਰਹਿੰਦੀ ਹੈ ਕਿ ਔਰਤ ਨੂੰ ਮਰਦ ਦੇ ਬਰਾਬਰ ਹੱਕ ਨਹੀਂ ਹਨ, ਜੋ ਹਕੀਕਤ ਵੀ ਹੈ। ਹੁਣ ਦੇਖੋ ਇਸ ਬਾਰੇ ਨਾਸਤਿਕਤਾ ਕੀ ਕਹੇਗੀ ? ਉਹ ਸਿਰਫ਼ ਇਹ ਹੀ ਦਰਸਾਏਗੀ ਕਿ ਇਹ ਕਿਸੇ ਦੈਵੀ ਸ਼ਕਤੀ ਦੇ ਔਰਤਾਂ 'ਤੇ ਪ੍ਰਕੋਪ ਹੋਣ ਕਰਕੇ ਨਹੀਂ ਹੈ ਜਾਂ ਵੱਧ ਤੋਂ ਵੱਧ ਇਹ ਕਹੇਗੀ ਕਿ ਮਰਦਾਂ ਨੂੰ ਆਪਣਾ ਨਜ਼ਰੀਆ ਬਦਲਣਾ ਚਾਹੀਦਾ ਹੈ। ਪਰ ਇਹ ਵਰਤਾਰਾ ਹੈ ਕਿਉਂ ?, ਮਰਦਾਂ ਨੇ ਇਹ ਨਜ਼ਰੀਆ ਅਪਣਾਇਆ ਹੀ ਕਿਉਂ ਹੈ ਭਾਵ ਇਸ ਦਾ ਆਧਾਰ ਕੀ ਹੈ ? ਇਹ ਵਿਚਾਰਧਾਰਾ ਇਸਦਾ ਕਾਰਨ ਨਹੀਂ ਬਿਆਨੇਗੀ। ਜਦੋਂ ਕਾਰਨ ਨਹੀਂ ਦਰਸਾਏਗੀ ਤਾਂ ਇਸਦਾ ਸਹੀ ਹੱਲ ਵੀ ਨਹੀਂ ਬਿਆਨ ਸਕੇਗੀ।

ਹੁਣ ਇਸਦੇ ਉਲਟ ਪਦਾਰਥਵਾਦੀ ਵਿਚਾਰਧਾਰਾ ਨੂੰ ਦੇਖੋ। ਇਹ ਵਿਚਾਰਧਾਰਾ ਕਿਉਂਕਿ ਇਹ ਮੰਨਕੇ ਤੁਰਦੀ ਹੈ ਕਿ ਇੱਥੇ ਵਾਪਰਦੇ ਸਭ ਵਰਤਾਰਿਆਂ ਅਤੇ ਅਮਲਾਂ ਦਾ ਆਧਾਰ ਪਦਾਰਥਕ ਹੁੰਦਾ ਹੈ। ਸੋ ਇਹ ਵਿਚਾਰਧਾਰਾ ਸਾਨੂੰ ਔਰਤ-ਮਰਦ ਦੇ ਗੈਰ-ਬਰਾਬਰੀ ਵਾਲੇ ਵਰਤਾਰੇ ਦਾ ਵੀ ਪਦਾਰਥਕ ਆਧਾਰ ਖੋਜਣ ਲਈ ਦਰਸਾਏਗੀ ਅਤੇ ਉਸਨੂੰ ਮਿਟਾਉਣ ਦੀ ਗੱਲ ਕਹੇਗੀ। ਲਓ ਦੇਖੋ ਕਿਵੇਂ ?

ਇਸ ਗੈਰ-ਬਰਾਬਰੀ (ਔਰਤ-ਮਰਦ ਦਰਮਿਆਨ ਗੈਰ-ਬਰਾਬਰੀ) ਦਾ ਪਦਾਰਥਕ ਆਧਾਰ ਕੀ ਹੈ ? ਮਨੁੱਖੀ ਇਤਿਹਾਸ ਦਾ ਜਾਣਕਾਰ ਹਰ ਕੋਈ ਜਾਣਦਾ ਹੈ ਕਿ ਪ੍ਰਾਚੀਨ ਸਮਿਆਂ 'ਚ ਇਉਂ ਨਹੀਂ ਸੀ ਬਲਕਿ ਸਾਡੇ ਦੇਸ਼ ਅੰਦਰ ਵੀ ਮੈਤਰੀ-ਪ੍ਰਧਾਨ (ਮਾਤਾ-ਪ੍ਰਧਾਨ) ਸਮਾਜ ਰਹੇ ਹਨ ਭਾਵ ਔਰਤ ਹੀ ਟੱਬਰ, ਕਬੀਲੇ ਜਾਂ ਗਣ ਦੀ ਮੁਖੀਆ ਹੁੰਦੀ ਸੀ। ਗਣ ਬਜ਼ੁਰਗ ਔਰਤ ਦੇ ਨਾਮ 'ਤੇ ਹੀ ਚੱਲਦਾ ਸੀ। ਸਾਡੇ ਹੀ ਦੇਸ਼ ਅੰਦਰ ਔਰਤਾਂ ਦੇ ਨਾਮ 'ਤੇ ਕਈ ਗਣ ਬੜੇ ਪ੍ਰਮੱਖ ਰਹੇ ਹਨ ਜਿਵੇਂ ਅਦਿੱਤੀ ਦੇ ਨਾਮ 'ਤੇ ਅਦਿੱਤਿਆ ਗਣ, ਦਿੱਤੀ ਦੇ ਨਾਮ 'ਤੇ ਦਿੱਤਿਆ ਗਣ ਵਗੈਰਾ ਵਗੈਰਾ। ਔਰਤ ਦੇ ਮੁੱਖ ਹੋਣ ਕਰਕੇ ਹੀ ਸਮੁੱਚੇ ਸੰਸਾਰ ਅੰਦਰ ਪਹਿਲਾਂ ਦੇਵੀ-ਪੂਜਾ ਸ਼ੁਰੂ ਹੋਈ ਜਿਸ ਦਾ ਰਾਹੁਲ ਸੰਕਰਤਾਇਨ ਜਿਹੇ ਮਹਾਨ ਇਤਿਹਾਸਕਾਰਾਂ ਨੇ ਵਰਨਣ ਕੀਤਾ ਹੈ। ਜਦੋਂ ਇਹ ਮੈਤਰੀ ਪ੍ਰਧਾਨ ਸਮਾਜ ਤੋਂ ਬਦਲਕੇ ਗਣ ਮਰਦ ਪ੍ਰਧਾਨ ਬਣ ਗਏ ਭਾਵ ਗਣ ਦਾ ਮੁਖੀਆ ਮਰਦ ਬਣਿਆ ਉਸਤੋਂ ਬਾਅਦ ਹੀ ਗਣਪਤੀ ਦੀ ਪੂਜਾ ਸ਼ੁਰੂ ਹੋਈ।

ਹੁਣ ਦੇਖੋ ਔਰਤ ਦੇ ਨਾਮ 'ਤੇ ਚੱਲਦੇ ਗਣਾਂ ਵਾਲੀ ਹਾਲਤ 'ਚ ਉਲਟਾ ਗੇੜ ਕਦੋਂ ਆਇਆ ? ਇਹ ਉਦੋਂ ਆਇਆ ਜਦੋਂ ਮਨੁੱਖੀ ਸਮਾਜ ਅੰਦਰ ਹੌਲੀ ਹੌਲੀ ਮਰਦ, ਜਾਇਦਾਦ ਦਾ ਮਾਲਕ ਬਣ ਗਿਆ ਜਾਂ ਇਹ ਕਹਿ ਲਵੋ ਕਿ ਜਾਇਦਾਦ ਮਰਦ ਦੀ ਨਿੱਜੀ ਬਣ ਗਈ (ਭਾਵੇਂ ਇਹ ਕਿਹੋ-ਜਿਹੀ ਵੀ ਅਤੇ ਕਿੰਨੀ ਵੀ ਸੀਮਤ ਕਿਉਂ ਨਾ ਹੋਵੇ) ਤਾਂ ਅਜਿਹੀ ਹਾਲਤ 'ਚ ਔਰਤ ਦੂਸਰੇ ਨੰਬਰ 'ਤੇ ਚਲੀ ਗਈ। ਦੂਸਰੇ ਨੰਬਰ 'ਤੇ ਹੀ ਨਹੀਂ ਚਲੀ ਗਈ ਬਲਕਿ ਮਰਦ, ਔਰਤ ਦਾ ਮਾਲਕ ਵੀ ਬਣ ਗਿਆ ਅਤੇ ਔਰਤ ਉਸਦੀ ਇਕ ਤਰ੍ਹਾਂ ਨਾਲ ਗੁਲਾਮ ਬਣਕੇ ਘਰ ਦੀ ਚਾਰ-ਦੀਵਾਰੀ 'ਚ ਕੈਦ ਹੋ ਗਈ। ਕਿਉਂਕਿ ਮਰਦ ਜਾਇਦਾਦ ਦਾ ਮਾਲਕ ਬਣ ਗਿਆ, ਇਸ ਲਈ ਇਸੇ 'ਚੋਂ ਹੀ ਮਰਦ ਦੇ ਦਿਮਾਗ 'ਚ ਉਸਦੇ ਵਾਰਸ ਲੜਕੇ ਦੀ ਪੈਦਾਇਸ਼ ਦਾ ਵਿਚਾਰ ਆਇਆ ਅਤੇ ਔਰਤ 'ਤੇ ਪਤੀਵਰਤਾ ਹੋਣ ਦਾ ਬੰਧੇਜ ਲਾਇਆ ਗਿਆ ਤਾਂ ਕਿ ਉਹ ਉਸੇ ਮਰਦ ਦੀ ਸੰਤਾਨ ਨੂੰ ਹੀ ਜਨਮ ਦੇਵੇ। ਪਰ ਮਰਦ ਪਤਨੀਵਰਤਾ ਤੋਂ ਆਜ਼ਾਦ ਰਿਹਾ। ਇਸ ਤੋਂ ਸਪੱਸ਼ਟ ਦੇਖਿਆ ਜਾ ਸਕਦਾ ਹੈ ਕਿ ਮਰਦ-ਔਰਤ ਦਰਮਿਆਨ ਗੈਰ-ਬਰਾਬਰੀ ਵਾਲੇ ਰਿਸ਼ਤਿਆਂ ਦਾ ਆਧਾਰ ਜਾਇਦਾਦ ਮਰਦ ਦੀ ਨਿੱਜੀ ਬਣ ਜਾਣ ਦੇ ਪਦਾਰਥਕ ਆਧਾਰ ਨੇ ਤਿਆਰ ਕੀਤਾ।

ਸੋ ਮੁਕਦੀ ਗੱਲ ਇਹ ਕਿ ਜਦੋਂ ਔਰਤ-ਮਰਦ ਦਰਮਿਆਨ ਜਾਇਦਾਦ ਦੀ ਮਾਲਕੀ ਦਾ ਪੱਲੜਾ ਮਰਦ ਵੱਲ ਹੋ ਗਿਆ ਤਾਂ ਔਰਤ ਦੂਸਰੇ ਦਰਜੇ 'ਤੇ ਚਲੀ ਗਈ। ਇਸੇ 'ਚੋਂ

ਹੀ ਇਸ ਪੜਾਅ ’ਤੇ ਆ ਕੇ ਔਰਤ ਜਾਤੀ ਦੀ ਇਤਿਹਾਸਕ ਹਾਰ ਹੋਈ ਕਿਹਾ ਜਾਂਦਾ ਹੈ। ਇਸ ਤੋਂ ਅਸੀਂ ਦੇਖ ਸਕਦੇ ਹਾਂ ਕਿ ਪਦਾਰਥਵਾਦੀ ਵਿਚਾਰਧਾਰਾ ਦੀ ਪਦਾਰਥਕ ਆਧਾਰ ਤੋਂ ਸਭ ਕੁੱਝ ਪੈਦਾ ਹੋਣ ਵਾਲੀ ਗੱਲ ਸੌ-ਪ੍ਰਤੀਸ਼ਤ ਠੀਕ ਹੈ।

ਇਸ ਲਈ ਪਦਾਰਥਵਾਦੀ ਵਿਚਾਰਧਾਰਾ ਹੀ ਸਾਨੂੰ ਇਹ ਰਾਹ ਦਿਖਾਉਂਦੀ ਹੈ ਕਿ ਜੇਕਰ ਅਸੀਂ ਸਮਾਜ ਦੀ ਜਾਂ ਇੱਥੇ ਵਾਪਰਦੇ ਵਰਤਾਰਿਆਂ ਜਾਂ ਅਮਲਾਂ ਬਾਰੇ ਸਮਝਣਾ ਅਤੇ ਇਨ੍ਹਾਂ ਨੂੰ ਬਦਲਣਾ ਹੈ ਤਾਂ ਉਨ੍ਹਾਂ ਦੇ ਪਦਾਰਥਕ ਆਧਾਰ ਨੂੰ ਸਮਝਕੇ ਬਦਲਣਾ ਪਵੇਗਾ।

ਹੁਣ ਅਸੀਂ ਇਹ ਦੇਖਾਂਗੇ ਕਿ ਪਦਾਰਥਵਾਦੀ ਵਿਚਾਰਧਾਰਾ ਅਨੁਸਾਰ ਕਿਸੇ ਵੀ ਸਮਾਜ ਦਾ ਪਦਾਰਥਕ ਆਧਾਰ ਕੀ ਹੁੰਦਾ ਹੈ ਅਤੇ ਇਸ ਤੋਂ ਸਾਰੇ ਵਰਤਾਰੇ ਅਤੇ ਅਮਲ ਕਿਵੇਂ ਜਨਮ ਲੈਂਦੇ ਹਨ?

ਮਾਰਕਸੀ ਚਿੰਤਕ ਅਤੇ ਲੇਖਕ Doug Lorimer ਨੇ ਆਪਣੀ ਕਿਤਾਬ ‘ਫੰਡਾਮੈਂਟਲਜ਼ ਆਫ ਹਿਸਟੌਰੀਕਲ ਮੈਟੀਰਲੀਇਜ਼ਮ’ ’ਚ ਲਿਖਿਆ ਹੈ ਕਿ “ਪੈਦਾਵਾਰੀ ਸਬੰਧ ਸਮਾਜ ਦੇ ਬਾਕੀ ਸਾਰੇ ਵਰਤਾਰਿਆਂ ਤੇ ਅਮਲਾਂ ਨਾਲ ਸਬੰਧਤ ਹੁੰਦੇ ਹਨ। ਇਹ ਸਬੰਧ ਸਪੱਸ਼ਟ ਅਤੇ ਜਾਂ ਫਿਰ ਥੋੜਾ-ਮੋਟਾ ਧੁੰਦਲਾ ਹੋ ਸਕਦਾ ਹੈ ਪਰ ਇਹ ਹੁੰਦਾ ਜ਼ਰੂਰ ਹੈ। ਅਤੇ ਇਸ ਸਬੰਧ ਨੂੰ ਖੋਜਣਾ ਇਤਿਹਾਸ ਦੇ ਪਦਾਰਥਵਾਰਦੀ ਸੰਕਲਪ ਦਾ ਸਭ ਤੋਂ ਅਹਿਮ ਲੱਛਣ ਹੈ। ਚਾਹੇ ਅਸੀਂ ਕਿਸੇ ਵੀ ਸਮਾਜਿਕ ਵਰਤਾਰੇ ਦੀ ਗੱਲ ਕਰ ਲਈਏ - ਰਾਜ, ਵਿਗਿਆਨ, ਨੈਤਿਕਤਾ, ਭਾਸ਼ਾ, ਕਲਾ ਜਾਂ ਹੋਰ ਕੋਈ ਵੀ ਸਮਾਜਕ ਵਰਤਾਰਾ- ਇਨ੍ਹਾਂ ਨੂੰ ਆਪਣੇ-ਆਪ ਵਿੱਚ ਇਕਹਿਰੇ ਤੌਰ ’ਤੇ ਨਿਖੇੜ ਕੇ ਨਹੀਂ ਸਮਝਿਆ ਜਾ ਸਕਦਾ ਸਗੋਂ ਇਨ੍ਹਾਂ ਨੂੰ ਸਿਰਫ ਅਜਿਹੇ ਵਰਤਾਰੇ ਹੋਣ ਵਜੋਂ ਸਮਝਣਾ ਪਵੇਗਾ ਜੋ ਸਮਾਜ ਦੁਆਰਾ ਪੈਦਾ ਕੀਤੇ ਗਏ ਹਨ ਅਤੇ ਇਹ ਵਿਸ਼ੇਸ਼ ਸਮਾਜਿਕ ਲੋੜਾਂ ਦੀ ਪੂਰਤੀ ਦੇ ਹੀ ਅਨੁਸਾਰੀ ਹਨ। ਜਿਸ ਪ੍ਰਕਾਰ ਕਿਸੇ ਵਿਸ਼ੇਸ਼ ਸਮਾਜ ਦੇ ਲੋਕਾਂ ਦਾ ਜਿਉਣ-ਢੰਗ, ਬੁਨਿਆਦੀ ਤੌਰ ’ਤੇ ਉਨ੍ਹਾਂ ਦੇ ਪੈਦਾਵਾਰੀ ਰਿਸ਼ਤਿਆਂ ਦੁਆਰਾ ਨਿਰਧਾਰਿਤ ਹੁੰਦਾ ਹੈ, ਉਸੇ ਪ੍ਰਕਾਰ ਦੂਸਰੇ ਸਾਰੇ ਸਮਾਜਿਕ ਵਰਤਾਰੇ ਵੀ ਆਖਰਕਾਰ ਪੈਦਾਵਾਰੀ ਸਬੰਧਾਂ ਉਪਰ ਨਿਰਭਰ ਕਰਦੇ ਹਨ ਅਤੇ ਉਨ੍ਹਾਂ ਦੇ ਅਨੁਸਾਰ ਹੀ ਅੱਗੇ ਵਧਦੇ ਹਨ।”

ਹੁਣ ਪਦਾਰਥਵਾਦੀ ਸੰਕਲਪ ਅਨੁਸਾਰ ਪੈਦਾਵਾਰੀ ਸਬੰਧਾਂ ਬਾਰੇ ਗੱਲ ਕਰਦੇ ਹਾਂ। ਇੱਕ ਗੱਲ ਤਾਂ ਸਪੱਸ਼ਟ ਹੈ ਕਿ ਕਿਸੇ ਵੀ ਵੇਲੇ ਦੇ ਸਮਾਜ ਦੇ ਮਨੁੱਖੀ ਪ੍ਰਾਣੀਆਂ ਦੀਆਂ ਸਰੀਰਕ ਤੇ ਸਮਾਜਿਕ ਲੋੜਾਂ ਦੀ ਪੂਰਤੀ ਲਈ ਉਸ ਵੇਲੇ ਦੇ ਸਮਾਜ ਦੀ ਮਨੁੱਖੀ ਵਸੋਂ ਨੂੰ ਕਿਰਤ ਕਰਨੀ ਜ਼ਰੂਰੀ ਹੈ। ਕਿਰਤ ਕਰਨ ਲਈ ਕਿਰਤ ਦੇ ਸਾਧਨਾਂ-ਸਮੁੰਦਰ, ਧਰਤੀ, ਜੰਗਲ, ਖਾਣਾਂ ਆਦਿ- ਦੀ ਜ਼ਰੂਰਤ ਹੈ। ਜਦੋਂ ਮਨੁੱਖ ਕਿਰਤ ਕਰਨ ਭਾਵ ਪੈਦਾਵਾਰੀ ਅਮਲ ’ਚ ਪੈਂਦਾ ਹੈ ਤਾਂ ਇਸ ਦਰਮਿਆਨ ਮਨੁੱਖਾਂ ਦੇ ਆਪਸੀ ਸਬੰਧ ਬਣਦੇ ਹਨ। ਇਨ੍ਹਾਂ ਨੂੰ ਕਿਰਤ ਦੇ ਸਬੰਧ ਜਾਂ ਰਿਸ਼ਤੇ ਜਾਂ ਪੈਦਾਵਾਰੀ ਸਬੰਧ ਕਿਹਾ ਜਾਂਦਾ ਹੈ। ਮਿਸਾਲ ਵਜੋਂ ਮੁਜ਼ਾਰਾ ਕਿਸੇ ਜਾਗੀਰਦਾਰ ਦੇ ਖੇਤ ’ਤੇ ਕੰਮ ਕਰਦਾ ਹੈ ਤਾਂ ਉਸ ਮੁਜ਼ਾਰੇ ਅਤੇ ਜਾਗੀਰਦਾਰ ਦਰਮਿਆਨ ਜੋ ਸਬੰਧ ਬਣਦੇ ਹਨ ਉਹ ਕਿਰਤ ਦੇ ਸਬੰਧ ਹੀ ਹੁੰਦੇ ਹਨ। ਕਿਉਂ? ਉਹ ਇਉਂ ਕਿ ਮਿੰਟ ਦੀ ਮਿੰਟ ਇਹ ਸੋਚੋ ਕਿ ਜੇਕਰ ਜਾਗੀਰਦਾਰ ਕੋਲ ਜਾਗੀਰ ਨਾ ਹੋਵੇ ਤੇ ਮੁਜ਼ਾਰਾ ਉਸਦੀ ਜ਼ਮੀਨ ’ਤੇ ਕਿਰਤ ਨਾ ਕਰਦਾ ਹੋਵੇ ਤਾਂ ਅਜਿਹੀ ਹਾਲਤ ’ਚ ਜਗੀਰਦਾਰ ਤੇ ਮੁਜ਼ਾਰੇ ਦੇ ਕੋਈ ਕਿਰਤ ਸਬੰਧ ਬਣਨਗੇ? ਨਹੀਂ ਬਿਲਕੁਲ ਵੀ ਨਹੀਂ।

ਹੁਣ ਅੱਗੇ। ਜਦੋਂ ਜਾਗੀਰਦਾਰ, ਜਾਗੀਰ ਦਾ ਮਾਲਕ ਹੈ ਇਸ ਲਈ ਉਹ ਭਾਰੂ ਹੀ ਹੋਵੇਗਾ ਅਤੇ ਮੁਜ਼ਾਰੇ ਦੀ ਕਿਰਤ ਦੀ ਲੁੱਟ ਕਰੇਗਾ ਭਾਵ ਉਸਨੂੰ ਪੈਦਾਵਾਰ ਲਈ ਕੀਤੀ ਕਿਰਤ ਨਾਲੋਂ ਘੱਟ ਦੇਵੇਗਾ ਅਤੇ ਆਪ ਜ਼ਿਆਦਾ ਹਿੱਸਾ ਹੜੱਪੇਗਾ। ਇਸ ਹੜੱਪੀ ਹੋਈ ਕਿਰਤ ਨੂੰ ਹੀ ਅਰਥ-ਸ਼ਾਸ਼ਤਰ ’ਚ ਵਾਧੂ ਕਦਰ ਦਾ ਨਾਮ ਦਿੱਤਾ ਗਿਆ ਹੈ। ਜਦੋਂ ਵੀ ਕਿਸੇ ਦੀ ਕਿਰਤ ਹੜੱਪੀ ਜਾਂਦੀ ਹੈ ਤਾਂ ਇਸ ਦਾ ਸੁਭਾਵਿਕ ਸਿੱਟਾ ਹੀ ਇਹ ਨਿਕਲਦਾ ਹੈ ਕਿ ਜਿਸ ਦੀ ਵੀ ਕਿਰਤ ਹੜੱਪੀ ਜਾਂਦੀ ਹੈ ਉਸਦੀ ਹਾਲਤ ਗਰੀਬੀ ਵਾਲੀ ਬਣਦੀ ਹੈ। ਇਸ ਤਰ੍ਹਾਂ ਨਾਲ ਜਗੀਰਦਾਰ ਅਤੇ ਮੁਜ਼ਾਰੇ ਦੇ ਸਬੰਧ ’ਚ ਵੀ ਇਉਂ ਹੀ ਵਾਪਰਦਾ ਰਿਹਾ ਹੈ। ਮੁਜ਼ਾਰਿਆਂ ਦੀ ਹਾਲਤ ਗਰੀਬੀ ਵਾਲੀ ਅਤੇ ਜਾਗੀਰਦਾਰਾਂ ਦੀ ਹਾਲਤ ਅਮੀਰੀ ਵਾਲੀ ਬਣੀ ਰਹੀ ਹੈ।

ਇਸੇ ਤਰ੍ਹਾਂ ਹੀ ਅੱਜ-ਕੱਲ੍ਹ ਦੇ ਦੌਰ ’ਚ ਸਨਅਤਾਂ ਅੰਦਰ ਉਦਯੋਗਪਤੀਆਂ ਦੁਆਰਾ ਮਜ਼ਦੂਰਾਂ ਦੀ ਕਿਰਤ ਦੀ ਲੁੱਟ ਕਾਰਨ ਵਾਪਰ ਰਿਹਾ ਹੈ। ਅਮੀਰ ਉਦਯੋਗਪਤੀ ਅਮੀਰ ਤੋਂ ਹੋਰ ਅਮੀਰ ਹੋਈ ਜਾਂਦੇ ਹਨ ਅਤੇ ਮਜ਼ਦੂਰਾਂ ਦਾ ਸਾਰਾ ਕਿਰਤੀ ਵਰਗ ਦਿਨੋਂ-ਦਿਨ ਗਰੀਬ ਤੋਂ ਗਰੀਬ ਹੋਈ ਜਾਂਦਾ ਹੈ ਅਤੇ ਰੀਂਗ ਰੀਂਗ ਕੇ ਜ਼ਿੰਦਗੀ ਬਿਤਾਉਣ ’ਤੇ ਮਜ਼ਬੂਰ ਹੈ।

ਉਪਰੋਕਤ ਸਾਰਾ ਕੁੱਝ ਕਿਉਂ ਸੰਭਵ ਹੋਇਆ (ਜਾਂ ਵਾਪਰਿਆ)? ਇਹ ਇਸ ਕਰਕੇ ਹੀ ਸੰਭਵ ਹੋਇਆ ਕਿ ਆਰਥਕ ਆਧਾਰ ਭਾਵ ਪੈਦਾਵਾਰ ਦੇ ਰਿਸ਼ਤਿਆਂ ’ਚ ਲੁੱਟ ਵਾਲਾ ਤੱਤ ਮੌਜੂਦ ਰਿਹਾ ਹੈ। ਕਿਰਤੀ ਦੀ ਕਿਰਤ ਲੁੱਟ ਹੋਣ ਨਾਲ ਇਹ ਜਮਾਤ ਗਰੀਬ ਕਿਉਂ ਹੋ ਜਾਂਦੀ ਹੈ, ਇਸਨੂੰ ਇੱਕ ਮਿਸਾਲ ਨਾਲ ਸਮਝਦੇ ਹਾਂ। ਤੁਸੀਂ ਮਿੱਟੀ ਦਾ ਢੇਰ ਲਗਾਉਣਾ ਹੈ ਤਾਂ ਤੁਹਾਨੂੰ ਕਿਤੇ ਨਾ ਕਿਤੇ ਟੋਆ ਪੁੱਟਣਾ ਪਵੇਗਾ। ਇਸ ਅਮਲ ਰਾਹੀਂ

ਤੁਸੀਂ ਜਿੰਨੀ ਪੁਟਾਈ ਕਰਕੇ ਢੇਰ ਉੱਚਾ ਕਰਦੇ ਜਾਵੋਗੇ, ਉਨ੍ਹਾਂ ਹੀ ਧਰਤੀ ਦਾ ਤਲ ਡੂੰਘਾ ਹੁੰਦਾ ਜਾਵੇਗਾ। ਇਹ ਤਲ ਦੀ ਡੂੰਘਾਈ ਅਤੇ ਮਿੱਟੀ ਦੇ ਢੇਰ ਦੀ ਉਚਾਈ ਦਾ ਪਾੜ੍ਹਾ ਵਧਦਾ ਜਾਵੇਗਾ ਕਿਉਂਕਿ ਮਿੱਟੀ ਹੇਠੋਂ ਕੱਢਣ ਨਾਲ ਟੋਏ ਨੇ ਡੂੰਘਾ ਹੋਣਾ ਹੀ ਹੈ ਅਤੇ ਇਹੀਓ ਮਿੱਟੀ ਉੱਪਰੀ ਮਿੱਟੀ ਦੇ ਢੇਰ 'ਤੇ ਚੜ੍ਹਾਉਂਦੇ ਜਾਣ ਨਾਲ ਢੇਰ ਨੇ ਉੱਚਾ ਹੁੰਦੇ ਜਾਣਾ ਹੀ ਹੈ । ਬਸ, ਇਸ ਕਰਕੇ ਹੀ ਲੁਟੇਰੇ ਸਮਾਜਾਂ ਅੰਦਰ, ਭਾਵੇਂ ਉਹ ਕੋਈ ਵੀ ਇਤਿਹਾਸਕ ਪੜਾਅ 'ਤੇ ਰਹੇ ਹੋਣ ਜਾਂ ਰਹਿ ਰਹੇ ਹੋਣ, ਕਿਰਤੀਆਂ ਦੀ ਗਰੀਬੀ ਅਤੇ ਉਨ੍ਹਾਂ ਦੀ ਲੁੱਟ ਕਰਨ ਵਾਲੇ ਲੁਟੇਰਿਆਂ ਦੀ ਅਮੀਰੀ 'ਚ ਪਾੜ੍ਹਾ ਵਧਦਾ ਜਾਂਦਾ ਹੈ ਜਿਸ ਬਾਰੇ ਅੱਜ ਦੇ ਦੌਰ 'ਚ ਵੀ ਅੰਕੜੇ ਆਉਂਦੇ ਹੀ ਰਹਿੰਦੇ ਹਨ।

ਹੁਣ ਗੱਲ ਭਾਵੇਂ ਮੁਜ਼ਾਰਿਆਂ ਦੀ ਰਹੀ ਹੋਵੇ ਤੇ ਚਾਹੇ ਅੱਜ ਕੱਲ ਮਜ਼ਦੂਰਾਂ ਦੀ ਹੋਵੇ ਇਨ੍ਹਾਂ ਨੂੰ ਗੈਰ-ਮਨੁੱਖੀ ਜ਼ਿੰਦਗੀ ਜਿਉਣ ਲਈ ਇਸ ਲਈ ਮਜ਼ਬੂਰ ਹੋਣਾ ਪੈਂਦਾ ਰਿਹਾ ਹੈ ਅਤੇ ਪੈ ਰਿਹਾ ਹੈ ਕਿ ਮਨੁੱਖੀ ਸਮਾਜਾਂ ਅੰਦਰ ਪੈਦਾਵਾਰੀ ਰਿਸ਼ਤਿਆਂ ਰਾਹੀਂ ਇਨ੍ਹਾਂ ਦੀ ਕਿਰਤ ਦੀ ਲੁੱਟ ਦਾ ਤੱਤ ਮੌਜੂਦ ਰਹਿ ਰਿਹਾ ਹੈ।

ਸਾਰ-ਤੱਤ ਇਹ ਕਿ ਕਿਸੇ ਵੀ ਵਿਸ਼ੇਸ਼ ਸਮਾਜ ਦੇ ਲੋਕਾਂ ਦਾ ਜਿਉਣ-ਢੰਗ, ਬੁਨਿਆਦੀ ਤੌਰ 'ਤੇ ਉਨ੍ਹਾਂ ਦੇ ਪੈਦਾਵਾਰੀ ਰਿਸਤਿਆਂ ਦੁਆਰਾ ਨਿਰਧਾਰਿਤ ਹੁੰਦਾ ਹੈ। ਉਸੇ ਪ੍ਰਕਾਰ ਦੂਸਰੇ ਸਾਰੇ ਸਮਾਜਿਕ ਵਰਤਾਰੇ ਵੀ ਆਖਰਕਾਰ ਪੈਦਾਵਾਰੀ ਸਬੰਧਾਂ ਉਪਰ ਨਿਰਭਰ ਕਰਦੇ ਹਨ ਅਤੇ ਉਨ੍ਹਾਂ ਦੇ ਅਨੁਸਾਰ ਹੀ ਅੱਗੇ ਵਧਦੇ ਹਨ।

ਸੋ ਪਦਾਰਥਵਾਦ ਸਾਨੂੰ ਸਿਖਾਉਂਦਾ ਹੈ ਕਿ ਸਮਾਜ 'ਚ ਮੌਜੂਦ ਦੋ ਵਿਰੋਧੀ ਜੀਵਨ-ਹਾਲਤਾਂ- ਗਰੀਬੀ ਵਾਲੀਆਂ ਅਤੇ ਅਮੀਰੀ ਵਾਲੀਆਂ- ਦੇ ਵਰਤਾਰੇ ਦਾ ਆਧਾਰ ਪਦਾਰਥਕ- ਕਿਰਤ ਦੀ ਲੁੱਟ ਵਾਲੇ- ਪੈਦਾਵਾਰੀ ਸਬੰਧਾਂ 'ਚ ਹੀ ਸਮੋਇਆ ਹੋਇਆ ਹੁੰਦਾ ਹੈ। ਇਸਨੂੰ ਪਦਾਰਥਵਾਦ ਤਾਂ ਇਉਂ ਦੇਖੇਗਾ ਪਰ ਅਧਿਆਤਮਵਾਦ ਇਸਨੂੰ ਮਾੜੀ ਕਿਸਮਤ ਜਾਂ ਕਿਸੇ ਉਪਰਲੀ ਸ਼ਕਤੀ ਦੇ ਕਰੋਪੀ ਦੇ ਕਾਰਨ ਦਰਸਾਵੇਗਾ। ਨਾਸਤਿਕਤਾ ਵੱਧ ਤੋਂ ਵੱਧ ਇਸਨੂੰ ਕੱਲੇ ਕਹਿਰੇ ਵਿਅਕਤੀ ਦੀ ਬੁੱਧੀ 'ਚ ਕੋਈ ਖਾਮੀ ਦੇਖੇਗਾ ਅਤੇ ਕਾਮਿਆਂ ਨੂੰ ਜੀ-ਜਾਨ ਲਾਕੇ ਅਤੇ ਸੰਭਲਕੇ ਕੰਮ ਕਰਨ ਜਾਂ ਸੰਜਮ ਨਾਲ ਜੀਵਨ ਜਿਉਣ ਦੀ ਜਾਚ ਅਪਣਾਉਣ ਦੀ ਗੱਲ ਕਰੇਗਾ। ਇਸਤੋਂ ਹੀ ਅਸੀਂ ਅੰਦਾਜ਼ਾ ਲਗਾ ਸਕਦੇ ਹਾਂ ਕਿ ਪਦਾਰਥਵਾਦ ਹੀ ਇਸ ਦੇ ਸਹੀ ਕਾਰਨ ਦੀ ਨਿਸ਼ਾਨਦੇਹੀ ਕਰ ਸਕੇਗਾ ਨਾ ਕਿ ਅਧਿਆਤਮਵਾਦ ਜਾਂ ਨਾਸਤਿਕਤਾ।

ਪਦਾਰਥਵਾਦ ਅਨੁਸਾਰ ਹਰੇਕ ਮਨੁੱਖੀ ਸਮਾਜ 'ਚ ਆਰਥਕ ਆਧਾਰ 'ਤੇ ਉਸਰਿਆ ਕੋਈ ਨਾ ਕੋਈ ਇੱਕ ਉੱਚ-ਉਸਾਰ (Super-structure) ਹੁੰਦਾ ਹੈ ਅਤੇ ਇਨ੍ਹਾਂ ਦੋਨਾਂ – ਆਰਥਕ ਆਧਾਰ ਤੇ ਉੱਚ-ਉਸਾਰ- ਨੂੰ ਮਿਲਾਕੇ ਸਮਾਜੀ-ਆਰਥਕ ਢਾਂਚਾ ਕਿਹਾ ਜਾਂਦਾ ਹੈ। ਇਹ ਸਮਾਜੀ-ਆਰਥਕ ਢਾਂਚਾ ਹੀ ਕਿਸੇ ਵੇਲੇ ਦੇ ਸਮਾਜ 'ਚ ਬੁਨਿਆਦੀ ਭੂਮਿਕਾ ਨਿਭਾਉਂਦਾ ਹੈ। ਕਿਸੇ ਵੀ ਮਨੁੱਖ ਦੀ ਹੋਣੀ ਉਸ ਵੇਲੇ ਦੇ ਸਮਾਜੀ ਆਰਥਕ ਢਾਂਚੇ ਨਾਲ ਜੁੜੀ ਹੋਈ ਹੁੰਦੀ ਹੈ। ਮਨੁੱਖ ਦੁਆਰਾ ਮਨੁੱਖ ਦੀ ਲੁੱਟ ਵੀ ਵੇਲੇ ਦੇ ਸਮਾਜੀ-ਆਰਥਕ ਢਾਂਚੇ 'ਚੋਂ ਹੀ ਪੈਦਾ ਹੁੰਦੀ ਹੈ। ਇਸੇ ਲਈ ਭਗਤ ਸਿੰਘ ਨੇ ਕਿਹਾ ਸੀ ਕਿ ਉਹ ਅਜਿਹਾ ਸਮਾਜਕ-ਆਰਥਕ ਢਾਂਚਾ ਉਸਾਰਨਗੇ ਜਿੱਥੇ ਮਨੁੱਖ ਹੱਥੋਂ ਮਨੁੱਖ ਦੀ ਲੁੱਟ **ਅਸੰਭਵ** ਹੋ ਜਾਵੇਗੀ। ਉਨ੍ਹਾਂ ਨੇ ਇਹ ਨਹੀਂ ਕਿਹਾ ਕਿ ਉਹ ਕੋਈ ਕਾਨੂੰਨ ਬਣਾਕੇ ਲੁੱਟ ਖਤਮ ਕਰ ਦੇਣਗੇ ਜਿਵੇਂ ਕਿ ਅੱਜ-ਕੱਲ੍ਹ ਦੀਆਂ ਇਸੇ ਪ੍ਰਬੰਧ ਨੂੰ ਬਣਾਈ ਰੱਖਣ ਵਾਲੀਆਂ ਸਿਆਸੀ ਪਾਰਟੀਆਂ ਆਮ ਹੀ ਕਹਿੰਦੀਆਂ ਰਹਿੰਦੀਆਂ ਹਨ ਕਿ ਉਹ ਭ੍ਰਿਸ਼ਟਾਚਾਰ ਨੂੰ ਜੜ੍ਹੋਂ ਮਿਟਾਉਣ ਲਈ ਕਾਨੂੰਨ ਬਣਾ ਦੇਣਗੀਆ। ਆਪਣੇ ਆਪਨੂੰ ਸਮਾਜ-ਸੁਧਾਰਕ ਕਹਿਲਾਉਣ ਵਾਲੇ ਵੱਡੇ ਵੱਡੇ ਨੇਤਾ ਵੀ ਲੋਕ ਪਾਲ ਬਣਾਕੇ ਸਮਾਜ 'ਚੋਂ ਭ੍ਰਿਸ਼ਟਾਚਾਰ ਅਤੇ ਕਾਲੇ ਧਨ ਨੂੰ ਮਿਟਾਉਣ ਲਈ ਅੰਦੋਲਨ ਵਿੱਢ ਲੈਂਦੇ ਹਨ ਅਤੇ ਲੋਕਾਂ 'ਚ ਇਸੇ ਪ੍ਰਬੰਧ ਦੇ ਲੋਕ-ਹਿਤੈਸ਼ੀ ਬਣ ਜਾਣ ਦਾ ਭਰਮ ਪੈਦਾ ਕਰਦੇ ਰਹਿੰਦੇ ਹਨ।

ਭਗਤ ਸਿੰਘ ਨੂੰ ਕਿਉਂਕਿ ਇਸ ਗੱਲ ਦਾ ਚੰਗੀ ਤਰ੍ਹਾਂ ਗਿਆਨ ਸੀ ਕਿ ਜਿੰਨੀ ਦੇਰ ਤੱਕ ਲੁੱਟ ਦਾ ਪਦਾਰਥਕ ਆਧਾਰ ਪਿਆ ਹੈ, ਉਨੀਂ ਦੇਰ ਲੁੱਟ ਨੂੰ ਰੋਕਣਾ ਸੰਭਵ ਨਹੀਂ ਹੈ। ਇਸੇ ਲਈ ਉਨ੍ਹਾਂ ਨੇ ਇਹ ਕਿਹਾ ਕਿ ਉਹ ਲੁੱਟ ਨੂੰ ਹੋਣ ਜਾਂ ਕਰਨ ਨੂੰ ਹੀ **ਅਸੰਭਵ** ਬਣਾ ਦੇਣਗੇ। ਇਸਦਾ ਸਪੱਸ਼ਟ ਅਰਥ ਹੀ ਇਹ ਬਣ ਜਾਂਦਾ ਹੈ ਕਿ ਉਨ੍ਹਾਂ ਦਾ ਭਾਵ ਉਸ ਵੇਲੇ ਦੇ ਮੌਜੂਦ ਲੁੱਟ ਆਧਾਰਤ ਸਮਾਜਕ-ਆਰਥਕ ਢਾਂਚੇ ਨੂੰ ਬਦਲਕੇ ਇੱਥੇ ਇੱਕ ਅਜਿਹੇ ਪੈਦਾਵਾਰੀ ਰਿਸ਼ਤਿਆਂ ਵਾਲਾ ਸਮਾਜਕ-ਆਰਥਕ ਢਾਂਚਾ ਉਸਾਰਨਾ ਸੀ ਜਿਸ 'ਚ ਕਿਸੇ ਮਨੁੱਖ ਦੁਆਰਾ ਕਿਸੇ ਦੂਸਰੇ ਮਨੁੱਖ ਦੀ ਲੁੱਟ ਕਰਨਾ **ਸੰਭਵ** ਹੀ ਨਾ ਹੋਵੇ। ਇਸੇ ਲਈ ਉਨ੍ਹਾਂ ਨੇ ਲਿਖਿਆ ਸੀ ਕਿ "ਅਸੀਂ ਮਹਿਸੂਸ ਕਰਦੇ ਹਾਂ ਕਿ ਜਿੰਨਾ ਚਿਰ ਸਮਾਜਿਕ ਢਾਂਚਾ ਬਦਲਿਆ ਨਹੀਂ ਜਾਂਦਾ ਤੇ ਉਸ ਦੀ ਥਾਂ ਸਮਾਜਵਾਦੀ ਸਮਾਜ ਸਥਾਪਤ ਨਹੀਂ ਹੁੰਦਾ, ਸਾਰੀ ਦੁਨੀਆਂ ਇਕ ਤਬਾਹਕੁੰਨ ਪਰਲੋ ਦੇ ਖਤਰੇ ਹੇਠ ਰਹੇਗੀ।"

ਕਿਉਂਕਿ ਭਗਤ ਸਿੰਘ ਪਦਾਰਥਵਾਦ ਦੇ ਧਾਰਨੀ ਸਨ, ਇਸੇ ਲਈ ਉਹ ਮਨੁੱਖਾਂ ਦੀਆਂ ਸਾਰੀਆਂ ਮੁਸੀਬਤਾਂ ਦਾ

ਹੱਲ ਵੀ ਉਸਦੇ ਜੜ੍ਹ ਕਾਰਨ-ਪਦਾਰਥਕ ਆਧਾਰ- ਨੂੰ ਬਦਲ ਦੇਣ ਨਾਲ ਹੀ ਦੇਖਦੇ ਸਨ ਅਤੇ ਇਸੇ ਨੂੰ ਬਦਲਣ ਲਈ ਸੰਘਰਸ਼ ਕਰਦੇ ਰਹੇ ਅਤੇ ਸ਼ਹੀਦੀ ਪ੍ਰਾਪਤ ਕਰ ਗਏ।

ਪਦਾਰਥਵਾਦ ਸਾਨੂੰ ਇਹ ਵੀ ਸਿੱਖਿਆ ਦਿੰਦਾ ਹੈ ਕਿ ਕਿਸੇ ਵੀ ਸਮੇਂ ਦੇ ਆਰਥਕ ਆਧਾਰ 'ਤੇ ਉਸ ਮੁਤਾਬਕ ਉੱਪਰੀ ਢਾਂਚਾ ਉੱਸਰਦਾ ਹੈ ਅਤੇ ਇਹ ਆਪਣੇ ਵਾਰੀਂ ਇਸ ਆਰਥਕ ਆਧਾਰ ਨੂੰ ਕਾਇਮ ਰੱਖਣ ਜਾਂ ਮਜ਼ਬੂਤ ਕਰਨ ਦੀ ਭੂਮਿਕਾ ਨਿਭਾਉਂਦਾ ਹੈ। ਇਸਨੂੰ ਸੌਖਿਆਂ ਸਮਝਣ ਲਈ ਅੱਜ ਦੇ ਕਿਸਾਨੀ ਘੋਲ ਦੀ ਮਿਸਾਲ ਲੈ ਲੈਂਦੇ ਹਾਂ। ਕੇਂਦਰ ਸਰਕਾਰ ਨੇ ਤਿੰਨ ਖੇਤੀ ਕਾਨੂੰਨ ਪਾਸ ਕੀਤੇ ਭਾਵੇਂ ਕਿ ਇਹ ਲਾਗੂ ਹੋਣੇ ਅਜੇ ਬਾਕੀ ਹਨ। ਪਰ ਇਹ ਕਾਨੂੰਨ ਬਣਾਉਣ ਦੀ ਉਨ੍ਹਾਂ ਨੂੰ ਲੋੜ ਕਿਉਂ ਪਈ? ਕਿਉਂਕਿ ਸਮੁੱਚੇ ਸੰਸਾਰ ਅੰਦਰ ਸਰਮਾਏਦਾਰੀ ਦੁਆਰਾ ਬਣਾਈਆਂ ਧੜਵੈਲ ਕੰਪਨੀਆਂ ਹਨ। ਇਹ ਕੰਪਨੀਆਂ ਹੁਣ ਖੇਤੀ ਖੇਤਰ 'ਚ ਸਰਮਾਇਆ ਲਗਾਕੇ ਇਸ 'ਚੋਂ ਨਫਾ ਕਮਾਉਣਾ ਚਾਹੁੰਦੀਆਂ ਹਨ। ਸਾਡੇ ਦੇਸ਼ 'ਚ ਹਕੂਮਤ ਕਰ ਰਿਹਾ ਸਿਆਸੀ ਲਾਣਾ ਅਤੇ ਇੱਥੋਂ ਦੀ ਸਾਰੀ ਰਾਜ਼-ਮਸ਼ੀਨਰੀ ਦਾ ਉੱਚ-ਉਸਾਰ ਇਸ 'ਚ ਕਿਹੋ-ਜਿਹੀ ਭੂਮਿਕਾ ਨਿਭਾ ਰਿਹਾ ਹੈ? ਬਿਲਕੁਲ ਉਵੇਂ ਜਿਵੇਂ ਠੇਕੇ 'ਤੇ ਕੋਈ ਠੇਕੇਦਾਰ ਆਪਣੇ ਕਰਿੰਦੇ ਰੱਖ ਲੈਂਦੇ ਹਨ ਤੇ ਕਰਿੰਦੇ ਠੇਕੇਦਾਰ ਦੀ ਆਗਿਆ ਅਨੁਸਾਰ ਕੰਮ ਕਰਦੇ ਹਨ, ਇਸੇ ਤਰ੍ਹਾਂ ਸਾਡੇ ਦੇਸ਼ ਦੀ ਕੇਂਦਰੀ ਸਰਕਾਰ ਨੇ ਵੀ ਇਨ੍ਹਾਂ ਕੰਪਨੀਆਂ ਦੇ ਇਕ ਕਰਿੰਦੇ ਵਜੋਂ ਕੰਮ ਕਰਦਿਆਂ ਇਨ੍ਹਾਂ ਨੂੰ ਖੇਤੀ ਖੇਤਰ 'ਚ ਸਰਮਾਇਆ ਲਾਉਣ ਲਈ ਖੁੱਲੀਆਂ ਛੁੱਟੀਆਂ ਦੇਣ ਲਈ ਇਹ ਤਿੰਨ ਖੇਤੀ ਕਾਨੂੰਨ ਪਾਸ ਕਰ ਦਿੱਤੇ। ਸੋ ਇੱਥੇ ਆਰਥਕ ਆਧਾਰ -ਸਰਮਾਏਦਾਰੀ ਦੀਆਂ ਧੜਵੈਲ ਕੰਪਨੀਆਂ- ਬਣ ਗਈਆਂ ਅਤੇ ਇਸਨੂੰ ਪਾਲਣ ਲਈ ਸਾਡੇ ਦੇਸ਼ ਦੀ ਹਕੂਮਤ ਤੇ ਹੋਰ ਸਾਰੀ ਰਾਜ-ਮਸ਼ੀਨਰੀ ਦਾ ਉੱਚ-ਉਸਾਰ ਬਣ ਗਿਆ। ਇਸ ਤਰ੍ਹਾਂ ਉੱਚ-ਉਸਾਰ ਆਰਥਕ ਆਧਾਰ ਦੇ ਅਨੁਸਾਰੀ ਹੀ ਹੁੰਦਾ ਹੈ ਅਤੇ ਇਹ ਮੋੜਵੇਂ ਰੂਪ 'ਚ ਇਸਨੂੰ ਮਜ਼ਬੂਤ ਕਰਦਾ ਹੈ।

ਇਹ ਕੰਪਨੀਆਂ ਪਹਿਲਾਂ ਵਾਲੇ ਚੱਲ ਰਹੇ ਖੇਤੀ ਦੇ ਪੈਦਾਵਾਰੀ ਅਮਲ ਚ ਕੀ ਬੁਰਾ ਪ੍ਰਭਾਵ ਪਾਉਣਗੀਆਂ, ਅਸੀਂ ਇਸ ਅਮਲ ਦਾ ਪੂਰਾ ਵਿਸ਼ਲੇਸ਼ਣ ਨਹੀਂ ਕਰ ਰਹੇ ਪਰ ਇਕ ਗੱਲ ਸਾਫ ਹੈ ਕਿ ਇਸ ਨਾਲ ਸਾਰਾ ਸਮਾਜਕ-ਆਰਥਕ ਢਾਂਚਾ ਹੋਰ ਦਾ ਹੋਰ ਬਣ ਜਾਵੇਗਾ। ਇਸ ਸਮਾਜਕ-ਆਰਥਕ ਢਾਂਚੇ 'ਚ ਹੋਣ ਵਾਲੇ ਸੰਭਾਵੀ ਬਦਲਾਅ ਕਰਕੇ ਹੀ ਕਿਸਾਨੀ ਘੋਲ ਦੇ ਵਰਤਾਰੇ ਦਾ ਜਨਮ ਹੋਇਆ।

ਸੋ ਇਹ ਸੰਖੇਪ ਜਿਹੀ ਮਿਸਾਲ ਸਿਰਫ ਇਸ ਲਈ ਲਈ ਗਈ ਹੈ ਤਾਂ ਕਿ ਸਾਨੂੰ ਇਹ ਗੱਲ ਸਮਝ ਪੈ ਜਾਵੇ ਕਿ ਹਰ ਵਰਤਾਰੇ ਦੀ ਜੰਮਣ ਭੋਇੰ ਉਸ ਵੇਲੇ ਦਾ ਸਮਾਜਕ-ਆਰਥਕ ਢਾਂਚਾ ਹੀ ਹੁੰਦਾ ਹੈ। ਹਾਂ, ਉਹ ਵਰਤਾਰਾ ਮੋੜਵੇਂ ਰੂਪ 'ਚ ਉਸ ਵੇਲੇ ਦੇ ਸਮਾਜਕ-ਆਰਥਕ ਢਾਂਚੇ ਨੂੰ ਮਜ਼ਬੂਤ ਕਰਨ, ਕਮਜ਼ੋਰ ਕਰਨ ਜਾਂ ਉਸ ਨੂੰ ਜੜ੍ਹੋਂ ਪੁੱਟਣ 'ਚੋਂ ਕਿਹੜਾ ਅਤੇ ਕਿੰਨਾ ਕੁ ਰੋਲ ਨਿਭਾਉਂਦਾ ਹੈ, ਇਹ ਵੱਖਰੀ ਗੱਲ ਹੈ।

ਤਰਕਸ਼ੀਲ ਸੁਸਾਇਟੀ ਦੀ ਮਿਸਾਲ ਲੈ ਲਵੋ। ਇਹ ਅੰਧ-ਵਿਸ਼ਵਾਸ਼ਾਂ ਵਿਰੁੱਧ ਜੱਦੋਜਹਿਦ ਕਰ ਰਹੀ ਹੈ। ਇਹ ਅੰਧ-ਵਿਸ਼ਵਾਸ ਵੀ ਸਾਡੇ ਦੇਸ਼ ਦੇ ਸਮਾਜਕ-ਆਰਥਕ ਪ੍ਰਬੰਧ ਦੀ ਹੀ ਦੇਣ ਹਨ। ਕਿਉਂਕਿ ਇਥੇ ਇੱਕ ਪਾਸੇ ਅਜਿਹੀ ਜਮਾਤ ਹੈ ਜਿਸ ਕੋਲ ਸਾਰੇ ਸਾਧਨ ਹਨ ਅਤੇ ਉਹ ਵਿਹਲੇ ਰਹਿਕੇ ਐਸ਼ੋ-ਇਸ਼ਰਤ ਵਾਲੀ ਜ਼ਿੰਦਗੀ ਬਤੀਤ ਕਰ ਰਹੇ ਹਨ ਪਰ ਦੂਸਰੇ ਪਾਸੇ ਵਿਸ਼ਾਲ ਬਹੁ-ਗਿਣਤੀ ਲੋਕਾਈ 'ਚੋਂ ਕਰੋੜਾਂ ਲੋਕ ਤਾਂ ਰੋਜ਼ ਰਾਤ ਨੂੰ ਭੁੱਖੇ ਸੌਂਦੇ ਹਨ ਤੇ ਬਾਕੀ ਵਿਸ਼ਾਲ ਜਨਤਾ ਵੀ ਰੀਂਗ-ਰੀਂਗ ਕੇ ਜ਼ਿੰਦਗੀ ਦੇ ਦਿਨ ਤੋੜ ਰਹੀ ਹੈ। ਇਹੀ ਵਿਸ਼ਾਲ ਜਨਤਾ ਨੂੰ ਜੀਵਨ 'ਚ ਤਰ੍ਹਾਂ ਤਰ੍ਹਾਂ ਦੀਆਂ ਦੁਸ਼ਵਾਰੀਆਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ। ਪਰ ਅਫਸੋਸ! ਇਨ੍ਹਾਂ ਲੋਕਾਂ ਨੂੰ ਇਹ ਸਮਝ ਨਹੀਂ ਪੈਂਦਾ ਕਿ ਇਹ ਸਾਰਾ ਕੁਝ ਕਿਉਂ ਹੈ। ਇਸ ਲਈ ਉਹ ਤਰ੍ਹਾਂ ਤਰ੍ਹਾਂ ਦੇ ਅੰਧ-ਵਿਸ਼ਵਾਸਾਂ ਦਾ ਸ਼ਿਕਾਰ ਹੋ ਜਾਂਦੇ ਹਨ। ਇਸੇ ਲਈ ਸਾਡੀ ਸੁਸਾਇਟੀ ਦਾ ਐਲਾਨਨਾਮਾ ਹੀ ਇਹ ਕਹਿੰਦਾ ਹੈ ਕਿ ਨਾਸਤਿਕਤਾ ਦਾ ਪ੍ਰਚਾਰ ਭਾਵੇਂ ਕਿੰਨੀ ਵੀ ਇਮਾਨਦਾਰੀ ਨਾਲ ਕਿਉਂ ਨਾ ਕੀਤਾ ਜਾਵੇ, ਇਹ ਅੰਧ-ਵਿਸ਼ਵਾਸਾਂ ਦੀ ਜੜ੍ਹ ਚੁੱਲੇ ਨਹੀਂ ਪਾ ਸਕਦਾ, ਹਾਂ ਇਸਦੇ ਪ੍ਰਭਾਵ ਨੂੰ ਘਟਾ ਸਕਦਾ ਹੈ। ਇਸੇ ਲਈ ਸੁਸਾਇਟੀ ਇਥੇ ਇਸਦੇ ਪਦਾਰਥਕ ਆਧਾਰ ਬਣੇ ਇਸ ਸਮਾਜਕ-ਢਾਂਚੇ ਨੂੰ ਮੁੱਢੋਂ-ਸੁੱਢੋਂ ਬਦਲਣ ਲਈ ਇਨਕਲਾਬ ਦੀ ਬਾਤ ਪਾਉਂਦੀ ਹੈ।

**98769-53561**

## ਸ਼ੋਕ ਸੰਦੇਸ਼

ਤਰਕਸ਼ੀਲ ਸੁਸਾਇਟੀ ਪੰਜਾਬ ਪਟਿਆਲਾ ਇਕਾਈ ਦੇ ਸਰਗਰਮ ਆਗੂ ਬਹਾਦਰ ਅਲੀ, ਇਕਾਈ ਡੱਬਵਾਲੀ ਦੇ ਕਾਮਰੇਡ ਸੁਖਦਿਆਲ ਦੀ ਜੀਵਣ ਸਾਥਣ ਕਾਮਰੇਡ ਲੱਛਮੀ, ਇਕਾਈ ਅੰਮ੍ਰਿਤਸਰ ਦੇ ਮੈਂਬਰ ਰਮੇਸ਼ ਜੈਨ ਦੀ ਜੀਵਨ ਸਾਥਣ ਸੁਦੇਸ਼ ਜੈਨ, ਇਕਾਈ ਬੁਲੋਵਾਲ ਦੇ ਸੂਬੇਦਾਰ ਅਜੀਤ ਸਿੰਘ ਬੈਂਸਤਾਨੀ, ਸਵਰਨ ਸਿੰਘ ਧਾਮੀ ਅਤੇ ਕਾਮਰੇਡ ਜਰਨੈਲ ਸਿੰਘ ਦੀ ਜੀਵਣ ਸਾਥਣ ਮਹਿੰਦਰ ਕੌਰ ਦੀ ਮੌਤ 'ਤੇ ਦੁੱਖ ਦਾ ਪ੍ਰਗਟਾਵਾ ਕਰਦੀ ਹੋਈ ਪੀੜਤ ਪਰਿਵਾਰਾਂ ਨਾਲ ਹਮਦਰਦੀ ਪ੍ਰਗਟਾਉਂਦੀ ਹੈ।

*ਤਬਾਹਕੁੰਨ ਕੁਦਰਤੀ ਵਰਤਾਰੇ*

# ਬੱਦਲ ਫਟਣਾ



**ਰਣਧੀਰ ਗਿੱਲਪੱਤੀ**

ਬਾਰਿਸ਼ਾਂ ਨਾਲ ਭਰਪੂਰ ਮੌਨਸੂਨ ਦੀ ਰੁੱਤੇ ਵਿਸ਼ੇਸ਼ ਤੌਰ ’ਤੇ, ਅਤੇ ਕਈ ਵਾਰ ਇਸ ਤੋਂ ਪਹਿਲਾਂ ਹੋਣ ਵਾਲੀ ਪ੍ਰੀ ਮੌਨਸੂਨ ਦੌਰਾਨ ਵੀ ਅਕਸਰ ਪਹਾੜੀ ਖੇਤਰਾਂ ਵਿੱਚ ਬੱਦਲ ਫਟਣ ਨਾਲ ਭਾਰੀ ਤਬਾਹੀ ਹੋਣ ਦੀਆਂ ਘਟਨਾਵਾਂ ਵਾਪਰਦੀਆਂ ਰਹਿੰਦੀਆਂ ਹਨ। ਬੱਦਲ ਫਟਨਾ (ਕਲਾਊਡ ਬਰਸਟ) ਕੋਈ ਬੰਬ ਜਾਂ ਬਰੂਦੀ ਸੁਰੰਗ ਫਟਣ ਵਰਗਾ ਧਮਾਕਾ ਨਹੀਂ ਹੁੰਦਾ ਬਲਕਿ ਬਹੁਤ ਹੀ ਥੋੜ੍ਹੇ ਅਰਸੇ ਅਤੇ ਸੀਮਤ ਭੂਗੋਲਿਕ ਖੇਤਰ ਵਿੱਚ ਆਸਮਾਨ ਵਿੱਚੋਂ ਵਰ੍ਹੇ ਅਣਕਿਆਸੇ ਬੇਸ਼ੁਮਾਰ ਤੂਫ਼ਾਨੀ ਪਾਣੀ ਦੀ ਘਟਨਾ ਨੂੰ ਹੀ ਬੱਦਲ ਫਟਣਾ ਕਿਹਾ ਜਾਂਦਾ ਹੈ। ਜੇ ਸਾਧਾਰਣ ਲਫ਼ਜ਼ਾਂ ਵਿੱਚ ਗੱਲ ਕਰਨੀ ਹੋਵੇ ਤਾਂ ਕਿਹਾ ਜਾ ਸਕਦਾ ਹੈ ਕਿ ਕੁਦਰਤ ਦੇ ਬੱਦਲਾਂ ਰੂਪੀ ਘੜੇ ਵਿੱਚੋਂ ਆਮ ਰਫ਼ਤਾਰ ਨਾਲ ਪਾਣੀ ਦੀਆਂ ਬੂੰਦਾਂ ਡਿੱਗਣ ਦੀ ਕਿਰਿਆ ਤਾਂ ਆਮ ਹੋਣ ਵਾਲੀ ਬਾਰਿਸ਼ ਹੈ ਤੇ ਇਸ ਘੜੇ ਦਾ ਇੱਕਦਮ ਮੁਧ ਜਾਣਾ ਬੱਦਲ ਫਟਣਾ ਹੈ। ਇਸ ਵਰਤਾਰੇ ਦੇ ਵਾਪਰਨ ਦੌਰਾਨ ਇਉਂ ਜਾਪਦਾ ਹੈ ਜਿਵੇਂ ਆਸਮਾਨ ਦਾ ਕੜ ਹੀ ਪਾਟ ਗਿਆ ਹੋਵੇ ਤੇ ਪਾਣੀ ਦੇ ਪਰਨਾਲੇ ਵੱਡੀ ‘ਪਰਲੋ’ ਦੇ ਰੂਪ ’ਚ ਜ਼ਮੀਨ ’ਤੇ ਵਰ੍ਹ ਰਹੇ ਹੋਣ। ਆਮ ਤੌਰ ’ਤੇ ਇਹ ਵਰਤਾਰਾ ਕੁਝ ਮਿੰਟਾਂ ਦੇ ਅਰਸੇ ਤੱਕ ਹੀ ਸੀਮਤ ਰਹਿੰਦਾ ਹੈ ਪਰ ਇਸ ਨਾਲ ਵਰ੍ਹਿਆ ਅੰਤਾਂ ਦਾ ਪਾਣੀ ਸੰਬੰਧਿਤ ਖੇਤਰ ਵਿੱਚ ਜਾਨ ਮਾਲ ਦੀ ਭਿਆਨਕ ਤਬਾਹੀ ਕਰ ਦਿੰਦਾ ਹੈ। ਇਸ ਕੁਦਰਤੀ ਘਟਨਾ ਦੀ ਮਾਰ ਹੇਠ ਆਏ ਇਲਾਕੇ ਵਿੱਚ ਪਾਣੀ ਆਪਣੇ ਨਾਲ ਸੜਕਾਂ, ਵਾਹਨਾਂ, ਚਟਾਨਾਂ, ਮਕਾਨਾਂ, ਪਸ਼ੂਆਂ, ਰੁੱਖਾਂ ਤੇ ਫਸਲਾਂ ਨੂੰ ਵਹਾ ਕੇ ਲੈ ਜਾਂਦਾ ਹੈ। ਤੂਫ਼ਾਨੀ ਪਾਣੀ ਦੀ ਰਫ਼ਤਾਰ ਨਾਲ ਉੱਚੇ ਖੇਤਰਾਂ ਤੋਂ ਵਹਿ ਕੇ ਆਇਆ ਹਜ਼ਾਰਾਂ ਲੱਖਾਂ ਟਨ ਮਲਬਾ ਤੇ ਚਿੱਕੜ ਖੇਤਰ ਦਾ ਭੂ-ਦ੍ਰਿਸ਼ ਹੀ ਬਦਲ ਦਿੰਦਾ ਹੈ। ਇਸ ਮਲਬੇ ਹੇਠ ਦਬ ਕੇ ਜਾਨ ਮਾਲ ਦਾ ਅਣਕਿਆਸਿਆ ਨੁਕਸਾਨ ਹੋ ਜਾਂਦਾ ਹੈ। ਘਟਨਾ ਸਥਲ ਵਿੱਚ ਵਹਿਣ ਵਾਲੇ ਨਦੀਆਂ ਨਾਲਿਆਂ ਵਿੱਚ ਪਾਣੀ ਦਾ ਪੱਧਰ ਅਚਾਨਕ ਕਈ-ਕਈ ਮੀਟਰ ਉੱਚਾ ਹੋ ਜਾਂਦਾ ਹੈ ਅਤੇ ਇਹ ਸਥਾਨਕ ਪੱਧਰ ਤੋਂ ਇਲਾਵਾ ਦੂਰ ਦੇ ਉਹਨਾਂ ਇਲਾਕਿਆਂ ਵਿੱਚ ਵੀ ਭਾਰੀ ਤਬਾਹੀ ਮਚਾਉਂਦਾ ਹੈ ਜਿੰਨ੍ਹਾਂ ਵਿੱਚੋਂ ਦੀ ਇਹ ਗੁਜ਼ਰਦਾ ਹੈ। ਸਭ ਤੋਂ ਵੱਡੀ ਮਾਰ ਪਹਾੜੀ ਢਲਾਣਾਂ ’ਤੇ ਵਸੇ ਘਰਾਂ ਅਤੇ ਨਦੀਆਂ ਦੇ ਕਿਨਾਰੇ ਦੀ ਵਸੋਂ ਨੂੰ ਪੈਂਦੀ ਹੈ। ਨਦੀਆਂ ਵਿੱਚ ਪਾਣੀ ਦੀ ਡਰਾਉਣੀ ਰਫ਼ਤਾਰ ਕਿਨਾਰਿਆਂ ਨੇੜਲੇ ਘਰਾਂ, ਮਕਾਨਾਂ, ਦੁਕਾਨਾਂ, ਹੋਟਲਾਂ, ਢਾਬਿਆਂ ਤੇ ਹੋਰ ਕਾਰੋਬਾਰੀ ਧੰਦਿਆਂ ਨਾਲ ਜੁੜੀਆਂ ਉਸਾਰੀਆਂ ਨੂੰ ਆਪਣੇ ਨਾਲ ਵਹਾ ਕੇ ਲੈ ਜਾਂਦੀ ਹੈ। ਆਮ ਤੌਰ ’ਤੇ ਸੱਤ ਅੱਠ ਕਿਲੋਮੀਟਰ ਲੰਬਾਈ ਚੌੜਾਈ ਵਾਲੇ ਖੇਤਰ ਵਿੱਚ ਦਸ ਸੈਂਟੀਮੀਟਰ ਜਾਂ ਇਸ ਤੋਂ ਜ਼ਿਆਦਾ ਪ੍ਰਤੀ ਘੰਟੇ ਦੀ ਤੂਫ਼ਾਨੀ ਗਤੀ ਨਾਲ ਹੋਈ ਬਾਰਿਸ਼ ਨੂੰ ਬੱਦਲ ਫਟਣ ਦੀ ਘਟਨਾ ਮੰਨਿਆ ਜਾਂਦਾ ਹੈ।

ਕਈ ਵਾਰ ਲੜੀਵਾਰ ਬੱਦਲ ਫਟਣ ਦੀਆਂ ਘਟਨਾਵਾਂ ਵੀ ਵਾਪਰਦੀਆਂ ਹਨ ਜਿਨ੍ਹਾਂ ਨਾਲ ਇਹ ਤੂਫਾਨੀ ਬਾਰਿਸ਼ ਕਈ ਘੰਟਿਆਂ ਤੱਕ ਵੀ ਜਾਰੀ ਰਹਿ ਸਕਦੀ ਹੈ। 26 ਜੁਲਾਈ 2005 ਨੂੰ ਮੁੰਬਈ (ਬੰਬਈ) ਵਿੱਚ ਲਗਾਤਾਰ ਅੱਠ ਘੰਟੇ ਤੋਂ ਵੀ ਵੱਧ ਸਮੇਂ ਤੱਕ ਹੁੰਦੀ ਰਹੀ ਤੂਫ਼ਾਨੀ ਬਾਰਿਸ਼ 95 ਸੈਂਟੀਮੀਟਰ ਰਿਕਾਰਡ ਕੀਤੀ ਗਈ ਸੀ ਜੋ ਭਾਰਤ ਵਿੱਚ ਸਾਲ ਭਰ ਵਿੱਚ ਹੋਣ ਵਾਲੀ ਔਸਤ 116 ਸੈਂਟੀਮੀਟਰ ਬਾਰਿਸ਼ ਤੋਂ ਕੁਝ ਹੀ ਘੱਟ ਸੀ। ਵਿਗਿਆਨੀ ਇਸ ਨੂੰ ਬੱਦਲ ਫਟਣ ਦੀਆਂ ਲੜੀਵਾਰ ਘਟਨਾਵਾਂ ਵਿੱਚ ਗਿਣਦੇ ਹਨ। ਇਸ ਤੋਂ ਪਹਿਲਾਂ ਗੰਗਾ ਦੇ ਡੈਲਟੇ ਵਿੱਚ 8 ਜਨਵਰੀ 1966 ਨੂੰ ਸਿਲਸਿਲੇਵਾਰ ਬੱਦਲ ਫਟਣ ਦੀਆਂ ਘਟਨਾਵਾਂ ਵਿੱਚ 24 ਘੰਟਿਆਂ ਦੌਰਾਨ ਕਰੀਬ 233 ਸੈਂਟੀਮੀਟਰ ਬਾਰਿਸ਼ ਰਿਕਾਰਡ ਕੀਤੀ ਮਿਲਦੀ ਹੈ ਜੋ ਸਾਲ ਭਰ ਵਿੱਚ ਹੋਣ ਵਾਲੀ ਔਸਤ ਬਾਰਿਸ਼ ਨਾਲੋਂ ਦੁੱਗਣੀ ਸੀ। ਇਸੇ ਤਰ੍ਹਾਂ ਦੀ ਲੜੀਵਾਰ ਬੱਦਲ ਫਟਣ ਦੀ ਘਟਨਾ 6 ਅਗਸਤ 2010 ਨੂੰ ਜੰਮੂ ਕਸ਼ਮੀਰ ਵਿੱਚ ਲਦਾਖ ਰਿਜਨ ਦੇ ਕਸਬੇ ਲੇਹ ਵਿੱਚ ਵਾਪਰੀ ਸੀ ਜਿਸ ਨਾਲ 1000 ਲੋਕਾਂ ਦੇ ਮਾਰੇ ਜਾਣ ਤੇ 400 ਦੇ ਜਖ਼ਮੀ ਹੋਣ ਦੀ ਰਿਪੋਰਟ ਹੋਈ ਸੀ। ਇਸ ਤੋਂ ਚਾਲੀ ਦਿਨ ਬਾਅਦ 15 ਸਤੰਬਰ 2010 ਨੂੰ ਉਤਰਾਖੰਡ ਦੇ ਅਲਮੋੜਾ ਵਿੱਚ ਬੱਦਲ ਫਟਣ ਨਾਲ ਦੋ ਪੂਰੇ ਪਿੰਡ ਹੀ ਰੁੜ੍ਹ ਗਏ ਸਨ ਜਿੰਨ੍ਹਾਂ ਵਿਚੋਂ ਬਾਲਟਾ ਪਿੰਡ ਦੇ ਕੁੱਝ ਲੋਕ ਹੀ ਆਪਣੀ ਜਾਨ ਬਚਾ ਸਕੇ ਸਨ। 15 ਜੂਨ 2013 ਨੂੰ ਉਤਰਾਖੰਡ ਦੇ ਜੋਸ਼ੀ ਮੱਠ ਖੇਤਰ ਤੋਂ ਉੱਪਰ ਅਲਕਨੰਦਾ ਘਾਟੀ ਵਿੱਚ ਬੱਦਲ ਫਟਣ ਨਾਲ ਭਾਰੀ ਤਬਾਹੀ ਹੋਈ ਸੀ ਜਿਸ ਨਾਲ ਬਹੁਮੰਜਲੀ ਇਮਾਰਤਾਂ, ਸੜਕਾਂ, ਪੁਲਾਂ, ਘਰਾਂ, ਟਰੱਕਾਂ, ਬੱਸਾਂ, ਕਾਰਾਂ, ਵਿਸ਼ਾਲ ਦਰਖਤਾਂ, ਪਸ਼ੂਆਂ ਆਦਿ ਦੇ ਵਿਆਪਕ ਪੱਧਰ ’ਤੇ ਰੁੜ੍ਹ ਜਾਣ ਤੋਂ ਇਲਾਵਾ ਧਾਰਮਿਕ

ਯਾਤਰਾਵਾਂ ’ਤੇ ਗਏ ਘੱਟੋ ਘੱਟ 5000 ਲੋਕਾਂ ਦੀ ਮੌਤ ਹੋ ਗਈ ਸੀ। ਇਹਨਾਂ ਸਤਰਾਂ ਦੇ ਲੇਖਕ ਨੇ ਇਸ ਤਬਾਹੀ ਦੇ ਕਈ ਦਿਲ ਦਹਿਲਾਊ ਦ੍ਰਿਸ਼ ਅੱਖੀਂ ਦੇਖੇ ਸਨ। ਉਤਰਾਖੰਡ ਦੇ ਸ਼ਹਿਰ ਸ੍ਰੀਨਗਰ ਤੋਂ ਭਾਰਤ-ਚੀਨ ਸੀਮਾ ਤੱਕ ਸੁਰੱਖਿਆ ਦੇ ਨਜ਼ਰੀਏ ਤੋਂ ਬਣੀ ਮਹੱਤਵਪੂਰਨ ਸੜਕ ਦਰਜਨਾਂ ਥਾਵਾਂ ਤੋਂ ਰੁੜ੍ਹ ਗਈ ਸੀ। ਮੌਸਮ ਵਿਗਿਆਨੀਆਂ ਅਨੁਸਾਰ ਇੱਥੇ ਵੀ ਬੱਦਲ ਫਟਣ ਦੀਆਂ ਸਿਲਸਿਲੇਵਾਰ ਘਟਨਾਵਾਂ ਹੋਈਆਂ ਹੋਣਗੀਆਂ ਜੋ ਇੰਨੀ ਜ਼ਿਆਦਾ ਤਬਾਹੀ ਦਾ ਕਾਰਣ ਬਣੀਆਂ।

ਬੱਦਲ ਫਟਣ ਦੇ ਕਾਰਣਾਂ ਬਾਰੇ ਹੁਣ ਤੱਕ ਹਾਸਲ ਜਾਣਕਾਰੀ ਅਨੁਸਾਰ ਇਹ ਘਟਨਾ ਉਸ ਸਮੇਂ ਵਾਪਰਦੀ ਹੈ ਜਦੋਂ ਜਲਵਾਸ਼ਪਾਂ ਨਾਲ ਲੱਦੀਆਂ ਭਰਪੂਰ ਸੰਤ੍ਰਿਪਤ ਠੰਢੀਆਂ ਹਵਾਵਾਂ ਬਹੁਤ ਉਚਾਈ ’ਤੇ ਪਹੁੰਚ ਕੇ ਇੱਕਦਮ ਰੁਕ ਕੇ ਵਰ੍ਹਨ ਲਗਦੀਆਂ ਹਨ ਅਤੇ ਇਸ ਸਮੇਂ ਹੇਠੋਂ ਜ਼ਮੀਨ ਕੋਲੋਂ ਕਾਫ਼ੀ ਗਰਮ ਹਵਾਵਾਂ ਦੀ ਉੱਪਰ ਚੜ੍ਹ ਰਹੀ ਤੇਜ਼ ਲਹਿਰ, ਵਰ੍ਹ ਰਹੀਆਂ ਬੂੰਦਾਂ ਨੂੰ ਉਠਾ ਕੇ ਫਿਰ ਉੱਪਰ ਲੈ ਜਾਂਦੀ ਹੈ ਤੇ ਇਹ ਬੂੰਦਾਂ ਹੋਰ ਜਲਵਾਸ਼ਪਾਂ ਨਾਲ਼ ਮਿਲ ਕੇ ਆਮ ਨਾਲੋਂ ਵੱਡਾ ਆਕਾਰ ਬਣਾ ਲੈਂਦੀਆਂ ਹਨ। ਇਸ ਹਾਲਤ ਵਿੱਚ ਜਲਵਾਸ਼ਪਾਂ ਨਾਲ ਭਰਪੂਰ ਹਵਾ ਇਹਨਾਂ ਵੱਡ ਅਕਾਰੀ ਬੂੰਦਾਂ ਨੂੰ ਸੰਭਾਲ ਨਹੀਂ ਸਕਦੀ ਤੇ ਇਹ ਤੂਫ਼ਾਨੀ ਗਤੀ ਨਾਲ ਵਰ੍ਹਨ ਲਗਦੀਆਂ ਹਨ। ਇਉਂ ਲਗਦਾ ਹੈ ਜਿਵੇਂ ਪਾਣੀ ਦੀਆਂ ਹਜ਼ਾਰਾਂ ਤੇਜ਼ ਆਬਸ਼ਾਰਾਂ ਵਰ੍ਹ ਰਹੀਆਂ ਹੋਣ।

ਭਾਵੇਂ ਬੱਦਲ ਫਟਣ ਦੀਆਂ ਕਰੀਬ ਨੱਬੇ ਫੀਸਦੀ ਘਟਨਾਵਾਂ ਪਹਾੜੀ ਖੇਤਰਾਂ ਵਿੱਚ ਹੀ ਵਾਪਰਦੀਆਂ ਹਨ ਪਰ ਕਈ ਵਾਰ ਇਹ ਮੈਦਾਨਾਂ ਤੇ ਰੇਗਿਸਤਾਨਾਂ ਵਿੱਚ ਵੀ ਵਾਪਰ ਜਾਂਦੀਆਂ ਹਨ। ਮੁੰਬਈ ਵਿੱਚ ਲੜੀਵਾਰ ਬੱਦਲ ਫਟਣ ਦੀਆਂ ਘਟਨਾਵਾਂ ਅਤੇ 15 ਸਤੰਬਰ 2011 ਨੂੰ ਦਿੱਲੀ ਵਿੱਚ ਬੱਦਲ ਫਟਣ ਨਾਲ ਇੰਦਰਾ ਗਾਂਧੀ ਅੰਤਰਰਾਸ਼ਟਰੀ ਹਵਾਈ ਅੱਡੇ ਦੇ ਟਰਮੀਨਲ ਨੰਬਰ ਤਿੰਨ ਦੇ ਜਲਮਗਨ ਹੋ ਜਾਣ ਦੀਆਂ ਘਟਨਾਵਾਂ ਇਸ ਦੀ ਪੁਸ਼ਟੀ ਕਰਦੀਆਂ ਹਨ। ਪਰ ਜ਼ਿਆਦਾਤਰ ਲੋਅਰ ਹਿਮਾਲਿਆ ਦੇ ਪਹਾੜੀ ਖੇਤਰਾਂ ਵਿੱਚ ਹੀ ਇਸ ਤਬਾਹਕੁੰਨ ਵਰਤਾਰੇ ਦੇ ਵਾਪਰਨ ਲਈ ਸਾਜ਼ਗਾਰ ਹਾਲਤਾਂ ਬਣਦੀਆਂ ਹਨ। ਇਸਦਾ ਕਾਰਣ ਇਹ ਹੈ ਕਿ ਜਲ ਵਾਸ਼ਪਾਂ ਨਾਲ ਲੱਦੀਆਂ ਅਤੇ ਉਚਾਈ ’ਤੇ ਪਹੁੰਚੀਆਂ ਠੰਢੀਆਂ ਹਵਾਵਾਂ ਤੱਕ ਅਪੜਨ ਵਾਸਤੇ ਮੈਦਾਨਾਂ ਦੇ ਮੁਕਾਬਲੇ ਘਾਟੀ ਦੀਆਂ, ਗਰਮ ਹਵਾਵਾਂ ਨੂੰ ਸਿੱਧੇ ਉਪਰ ਚੜ੍ਹਨ ਲਈ ਪਹਾੜਾਂ ਦੀਆਂ ਤਿੱਖੀਆਂ ਢਲਾਣਾਂ ਸਹਾਈ ਹੁੰਦੀਆਂ ਹਨ ਜੋ ਬੱਦਲ ਫਟਣ ਦੀਆਂ ਹਾਲਤਾਂ ਸਿਰਜਣ ਵਿੱਚ ਅਹਿਮ ਭੂਮਿਕਾ ਨਿਭਾਉਂਦੀਆਂ ਹਨ।

ਮੌਸਮ ਵਿਗਿਆਨੀਆਂ ਨੇ ਨੋਟ ਕੀਤਾ ਹੈ ਕਿ ਪਿਛਲੇ ਕੁੱਝ ਸਾਲਾਂ ਦੌਰਾਨ ਹਿਮਾਲਿਆਈ ਖੇਤਰ ਵਿੱਚ ਬੱਦਲ ਫਟਣ ਦੀਆਂ ਘਟਨਾਵਾਂ ਵਿੱਚ ਹੈਰਾਨੀਜਨਕ ਵਾਧਾ ਹੋਇਆ ਹੈ। ਇਨ੍ਹਾਂ ਘਟਨਾਵਾਂ ਦੇ ਵਧਣ ਦੇ ਕਾਰਣਾਂ ਦਾ ਪਤਾ ਲਾਉਂਦਿਆਂ ਵਿਗਿਆਨੀਆਂ ਨੇ ਪਹਾੜਾਂ ਦੀ ਕੁਦਰਤੀ ਭੂਗੋਲਿਕ ਰਚਨਾ ਅਤੇ ਇੱਥੇ ਵਹਿੰਦੇ ਜਲ ਸਰੋਤਾਂ ਨਾਲ ਮਨੁੱਖ ਵੱਲੋਂ ਕੀਤੀ ਜਾ ਰਹੀ ਛੇੜਛਾੜ ਦੇ ਵਰਤਾਰੇ ਨੂੰ ਜ਼ਿੰਮੇਵਾਰ ਠਹਿਰਾਇਆ ਹੈ। ਪਹਾੜੀ ਖੇਤਰਾਂ ਵਿੱਚ ਵਧ ਰਹੀ ਆਬਾਦੀ ਤੇ ਸੈਰ ਸਪਾਟਾ ਸਨਅਤ ਦੀਆਂ ਲੋੜਾਂ ਪੂਰੀਆਂ ਕਰਨ ਲਈ ਪਹਾੜੀ ਢਲਾਣਾਂ ਨੂੰ ਤਰਾਸ਼ ਕੇ ਕੀਤੀਆਂ ਜਾਣ ਵਾਲੀਆਂ ਗ਼ੈਰਯੋਜਨਾਬੱਧ ਬੇਮੁਹਾਰੀਆਂ ਉਸਾਰੀਆਂ, ਕੱਢੀਆਂ ਗਈਆਂ ਸੜਕਾਂ ਤੇ ਜੰਗਲਾਂ ਦੇ ਉਜਾੜੇ ਨੇ ਪਹਾੜੀ ਖੇਤਰਾਂ ਦੀ ਕੁਦਰਤੀ ਬਣਤਰ ਹੀ ਬਦਲ ਦਿੱਤੀ ਹੈ। ਇਸ ਨਾਲ ਜਿੱਥੇ ਵਾਤਾਵਰਣ ਵਿੱਚ ਤਬਦੀਲੀਆਂ ਆਈਆਂ ਹਨ, ਉੱਥੇ ਭੂਮੀ ਖੁਰਨ ਦੀ ਕਿਰਿਆ ਵੀ ਤੇਜ਼ ਹੋਈ ਹੈ। ਇਸ ਤੋਂ ਇਲਾਵਾ ਨਦੀਆਂ ਉੱਪਰ ਬਣਾਏ ਗਏ ਡੈਮਾਂ ਨੇ ਪਾਣੀ ਦੇ ਕੁਦਰਤੀ ਵਹਾਅ ਨੂੰ ਪ੍ਰਭਾਵਿਤ ਕੀਤਾ ਹੈ ਜਿਸ ਨਾਲ ਲੱਖਾਂ ਦਰਖ਼ਤ ਵੀ ਪਾਣੀ ’ਚ ਰੁੜ ਗਏ ਹਨ। ਕੁੱਝ ਵਿਗਿਆਨੀਆਂ ਦਾ ਵਿਚਾਰ ਹੈ ਕਿ ਅਲਕਨੰਦਾ ਅਤੇ ਭਗੀਰਥੀ ਦੇ ਸੰਗਮ ਸਥਾਨ ’ਤੇ ਬਣਾਇਆ ਗਿਆ ਭਾਰਤ ਦਾ ਸਭ ਤੋਂ ਉੱਚਾ ਟੀਹਰੀ ਡੈਮ ਵੀ ਮੌਸਮੀ ਤਬਦੀਲੀਆਂ ਲਈ ਜ਼ਿੰਮੇਵਾਰ ਹੈ ਜਿਸ ਦੇ ਪਿੱਛੇ 42 ਵਰਗ ਕਿਲੋਮੀਟਰ ਖੇਤਰ ਵਿੱਚ ਜਲ ਭੰਡਾਰ ਬਣ ਗਿਆ ਹੈ। ਉਹਨਾਂ ਦਾ ਕਹਿਣਾ ਹੈ ਕਿ ਇਸ ਜਲ ਭੰਡਾਰ ’ਚੋਂ ਉਪਰ ਉੱਠੀਆਂ ਜਲਵਾਸ਼ਪਾਂ ਨਾਲ ਭਰਪੂਰ ਹਵਾਵਾਂ ਬੱਦਲ ਫਟਣ ਦੇ ਵਰਤਾਰੇ ਲਈ ਸਾਜਗਾਰ ਹਾਲਤਾਂ ਨੂੰ ਜਨਮ ਦਿੰਦੀਆਂ ਹਨ। ਇਸੇ ਕਾਰਣ ਪ੍ਰਸਿੱਧ ਵਾਤਾਵਰਣ ਪ੍ਰੇਮੀ ਤੇ ਚਿਪਕੋ ਅੰਦੋਲਨ ਦੇ ਚਰਚਿਤ ਸੰਚਾਲਕ ਸੁੰਦਰ ਲਾਲ ਬਹੁਗੁਣਾ ਨੇ ਵੀ ਇਸ ਡੈਮ ਦੀ ਉਸਾਰੀ, ਦਰਖ਼ਤਾਂ ਦੀ ਕਟਾਈ ਤੇ ਗ਼ੈਰ ਜ਼ਰੂਰੀ ਉਸਾਰੀਆਂ ਦਾ ਵਿਰੋਧ ਕੀਤਾ ਸੀ। ਜੇ ਇਹ ਧਾਰਣਾ ਠੀਕ ਹੈ ਕਿ ਡੈਮ ਅਤੇ ਇਨ੍ਹਾਂ ਦੇ ਪਿੱਛੇ ਬਣੀਆਂ ਝੀਲਾਂ ਵਾਤਾਵਰਣ ਤਬਦੀਲੀਆਂ ਉੱਪਰ ਅਸਰਅੰਦਾਜ਼ ਹੁੰਦੀਆਂ ਹਨ ਤਾਂ ਇਸ ਗੱਲ ਤੋਂ ਵੀ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਭਾਖੜਾ ਡੈਮ ਅਤੇ ਇਸਦੇ ਪਿੱਛੇ 60 ਕਿਲੋਮੀਟਰ ਲੰਬਾ ਬਣਿਆ ਗੋਬਿੰਦ ਸਾਗਰ ਜਲ ਭੰਡਾਰ ਵੀ ਵਾਤਾਵਰਣ ਨੂੰ ਜ਼ਰੂਰ ਪ੍ਰਭਾਵਿਤ ਕਰਦਾ ਹੋਵੇਗਾ।

ਮੌਸਮ ਵਿਗਿਆਨੀਆਂ ਦਾ ਕਹਿਣਾ ਹੈ ਕਿ ਅਜੇ ਤੱਕ ਅਜਿਹੀ ਹੋਈ ਤਕਨੀਕ ਵਿਕਸਿਤ ਨਹੀਂ ਹੋਈ ਜਿਸ ਨਾਲ ਭਾਰੀ ਤਬਾਹੀ ਦੇ ਪ੍ਰਤੀਕ ਇਸ ਕੁਦਰਤੀ ਵਰਤਾਰੇ ਨੂੰ ਵਾਪਰਨ ਤੋਂ ਰੋਕਿਆ ਜਾ ਸਕੇ। ਪਰ ਸੁਚਾਰੂ ਰਾਡਾਰ ਪ੍ਰਣਾਲੀ ਰਾਹੀਂ

***ਬਾਕੀ ਪੰਨਾ 18 ’ਤੇ***

*ਗੈਰ-ਮਨੁੱਖੀ ਦਾਸਤਾਨ*

# ਮੈਲਾ ਢੋਣ ਵਾਲੇ



**ਗੁਰਪ੍ਰੀਤ ਜੱਸਲ**

ਲੋਕ ਸਭਾ ਵਿੱਚ ਬਜਟ ਪੇਸ਼ ਕੀਤਾ ਗਿਆ ਹੈ, ਜਦੋਂ ਬਜਟ ਬਾਰੇ ਪੜ੍ਹਿਆਂ ਤਾਂ ਪਤਾ ਲੱਗਿਆ ਕਿ ਇਸ ਸਾਲ ਮੈਲ਼ਾ ਢੋਣ ਵਾਲ਼ਿਆਂ ਦੇ ਮੁੜਵਸੇਵੇ ਲਈ ਰੱਖੇ ਬਜਟ ਵਿੱਚ 73 ਫੀਸਦੀ ਕਟੌਤੀ ਕਰ ਦਿੱਤੀ ਗਈ ਹੈ। ਮੈਲ਼ਾ ਢੋਣ ਵਾਲੇ ਕੌਣ ਹਨ ? ਇੱਕਦਮ ਦਿਮਾਗ ਵਿੱਚ ਸੁਆਲ ਪੈਦਾ ਹੋਇਆ। ਜਦੋਂ ਕੁੱਝ ਖੋਜ ਕਰਨ 'ਤੇ ਮੈਲ਼ਾ ਢੋਣ ਵਾਲਿਆਂ ਬਾਰੇ ਪਤਾ ਲੱਗਿਆ ਤਾਂ 'ਮੇਰਾ ਦੇਸ਼ ਮਹਾਨ' ਵਾਲਾ ਨਾਹਰਾ ਦਿਮਾਗ ਵਿੱਚ ਘੁੰਮਣ ਲੱਗਿਆ। ਭਾਵੇਂ ਭਾਰਤ ਨੂੰ 'ਵਿਸ਼ਵ ਗੁਰੂ' ਬਣਾਉਣ ਦੀਆਂ ਸਰਕਾਰ ਦੀਆਂ ਤਿਆਰੀਆਂ ਜ਼ੋਰਾਂ-ਸ਼ੋਰਾਂ ਨਾਲ ਹੋ ਰਹੀਆਂ ਹਨ, ਟੀਵੀ ਚੈਨਲਾਂ ਤੇ ਅਖ਼ਬਾਰਾਂ ਵਿੱਚ 'ਮੇਰਾ ਦੇਸ਼ ਮਹਾਨ' ਆਮ ਦੇਖਣ ਸੁਣਨ ਨੂੰ ਮਿਲ ਜਾਂਦਾ ਹੈ ਪਰ ਦੇਸ਼ ਦੇ ਮੌਜੂਦਾ ਹਾਲਾਤ ਕੀ ਹਨ ? ਸਮਾਜ ਵਿੱਚ ਅਜੇ ਵੀ ਜਾਤ-ਪਾਤੀ ਪ੍ਰਬੰਧ ਕਰਕੇ ਅਜਿਹੇ ਲੋਕ ਮੌਜੂਦ ਹਨ ਜੋ ਦੂਜਿਆਂ ਦਾ ਮਲ-ਮੂਤਰ ਚੁੱਕਦੇ ਹਨ। ਲੱਖਾਂ ਦੀ ਗਿਣਤੀ ਵਿੱਚ ਅਜਿਹੇ ਲੋਕ ਅਜੇ ਵੀ ਮੌਜੂਦ ਹਨ ਜੋ ਇਹੋ ਜਿਹਾ ਕੰਮ ਕਰਨ ਲਈ ਮਜ਼ਬੂਰ ਹਨ। ਇਨ੍ਹਾਂ ਬਾਰੇ ਸੋਚ ਕੇ, ਪੜ੍ਹ ਕੇ ਦਿਮਾਗ ਵਿੱਚੋਂ 'ਮੇਰਾ ਦੇਸ਼ ਮਹਾਨ' ਵਾਲਾ ਅਕਸ ਸ਼ਰਮਸਾਰ ਹੋ ਜਾਂਦਾ ਹੈ।

**ਮੈਲ਼ਾ ਢੋਣ ਵਾਲੇ ਕੌਣ ਹਨ ?**

ਭਾਰਤੀ ਸਮਾਜ ਵਿੱਚ ਜਾਤ-ਪਾਤੀ ਸਮੱਸਿਆ ਹੋਣ ਕਾਰਨ ਇਹ ਕੰਮ ਕੁੱਝ ਦਲਿਤ ਮੰਨੀਆਂ ਜਾਂਦੀਆਂ ਜਾਤਾਂ ਦੁਆਰਾ ਪੁਰਾਣੇ ਸਮੇਂ ਤੋਂ ਹੀ ਕੀਤਾ ਜਾਂਦਾ ਰਿਹਾ ਹੈ। ਸਫਾਈ ਨਾਲ਼ ਜੁੜਿਆ ਹਰ ਕੰਮ ਹੀ ਦਲਿਤਾਂ ਸਿਰ ਮੜ੍ਹਿਆ ਹੋਇਆ ਹੈ। ਇਸ ਵਿੱਚੋਂ ਹੀ ਕੁਝ ਜਾਤਾਂ ਦੇ ਲੋਕ ਇਹ ਮੈਲ਼ਾ ਢੋਣ ਦਾ ਕੰਮ ਕਰਦੇ ਹਨ, ਇਸ ਤਰ੍ਹਾਂ ਦਾ ਕੰਮ ਕਰਨ ਵਾਲੀਆਂ ਔਰਤਾਂ ਹਰ ਰੋਜ਼ ਸਵੇਰੇ ਅਲੱਗ-ਅਲੱਗ ਘਰਾਂ ਦੇ ਬਾਹਰੋਂ ਲੋਕਾਂ ਦਾ ਮੈਲ਼ਾ ਚੁੱਕ ਕੇ ਪਿੰਡ ਤੋਂ ਦੂਰ ਸੁੱਟ ਆਉਂਦੀਆਂ ਹਨ, ਇਨ੍ਹਾਂ ਨੂੰ ਇਸ ਕੰਮ ਲਈ ਸਿਰਫ ਦਸ ਰੁਪਏ ਤੋਂ ਤੀਹ ਰੁਪਏ ਤੱਕ ਹੀ ਮਹੀਨੇ ਦੇ ਮਿਲ਼ਦੇ ਹਨ। ਸਮਾਜ ਵਿਚ ਇਹਨਾਂ ਲੋਕਾਂ ਦਾ ਬਹੁਤ ਮਜਾਕ ਉਡਾਇਆ ਜਾਂਦਾ ਹੈ, ਇਨ੍ਹਾਂ ਨੂੰ ਘਰਾਂ ਵਿੱਚ ਵੜਨ ਦੀ ਮਨਜ਼ੂਰੀ ਨਹੀਂ ਹੁੰਦੀ। ਇੱਕ ਰਿਪੋਰਟ ਅਨੁਸਾਰ ਇਹ ਕੰਮ ਕਰਨ ਵਾਲਿਆਂ ਦੀ ਗਿਣਤੀ 13 ਲੱਖ ਤੋਂ ਜ਼ਿਆਦਾ ਹੈ ਜਿਨ੍ਹਾਂ ਵਿੱਚੋਂ 95 ਫੀਸਦੀ ਔਰਤਾਂ ਇਹ ਕੰਮ ਕਰ ਦੀਆਂ ਹਨ। ਪਰ ਭਾਰਤ ਸਰਕਾਰ ਦੇ ਅੰਕੜਿਆਂ ਅਨੁਸਾਰ ਇਹਨਾਂ ਦੀ ਗਿਣਤੀ ਸਿਰਫ 66,692 ਹੀ ਦੱਸੀ ਗਈ ਹੈ, ਇਨ੍ਹਾਂ ਵਿੱਚੋਂ ਵੀ 37,379 ਲੋਕ ਯੋਗੀ ਦੇ 'ਰਾਮ ਰਾਜ' ਉੱਤਰ ਪ੍ਰਦੇਸ਼ ਵਿੱਚ ਗਿਣੇ ਗਏ ਹਨ ਭਾਵੇਂ ਕਿ 'ਸਵੱਛ ਭਾਰਤ ਮਿਸ਼ਨ' ਦੁਆਰਾ ਉੱਤਰ ਪ੍ਰਦੇਸ਼ ਨੂੰ ਕੌਮੀ ਪੁਰਸਕਾਰ ਵੀ ਮਿਲ ਚੁੱਕਾ ਹੈ।

**ਕਾਨੂੰਨੀ ਤੌਰ 'ਤੇ ਰੋਕ**

ਇਸ ਪ੍ਰਥਾ 'ਤੇ ਪਹਿਲੀ ਵਾਰ 1993 ਵਿੱਚ ਰੋਕ ਲਗਾਈ ਗਈ ਸੀ ਤੇ ਕੋਈ ਵੀ ਵਿਅਕਤੀ ਜੋ ਇਸ ਤਰ੍ਹਾਂ ਦਾ ਮੈਲ਼ਾ ਢੋਣ ਦਾ ਕੰਮ ਕਰਵਾਉਂਦਾ ਹੈ ਉਸ ਨੂੰ ਸਜ਼ਾ ਦਿੱਤੀ ਜਾ ਸਕਦੀ ਹੈ, ਭਾਵੇਂ ਕਿ ਹੁਣ ਤੱਕ ਕਿਸੇ ਵੀ ਵਿਅਕਤੀ ਨੂੰ ਇਸ ਤਰ੍ਹਾਂ ਦੀ ਸਜ਼ਾ ਦੀ ਪੁਸ਼ਟੀ ਨਹੀਂ ਕੀਤੀ ਗਈ। ਦੂਸਰੀ ਵਾਰ 2013 ਵਿੱਚ ਇਸ ਪ੍ਰਥਾ ਉੱਪਰ ਪੂਰੀ ਤਰ੍ਹਾਂ ਪਾਬੰਦੀ ਲਾਈ ਗਈ ਸੀ। ਪਰ ਇਹ ਰੋਕ ਕਦੇ ਵੀ ਲਾਗੂ ਨਹੀਂ ਹੋਈ। ਰੋਕ ਭਾਵੇਂ ਕਿੰਨੀ ਵਾਰ ਵੀ ਕਿਉਂ ਨਾ ਲਗਾਈ ਜਾਵੇ ਜਦੋਂ ਤੱਕ ਇਹ ਗੈਰ-ਮਨੁੱਖੀ ਪ੍ਰਬੰਧ ਰਹੇਗਾ, ਇਹ ਪ੍ਰਥਾ ਇਸ ਤਰ੍ਹਾਂ ਹੀ ਚਲਦੀ ਰਹੇਗੀ।

**ਬਜਟ ਵਿੱਚ ਕਟੌਤੀ**

ਮੈਲ਼ਾ ਢੋਣ ਦਾ ਕੰਮ ਕਰਨ ਵਾਲੇ ਲੋਕਾਂ ਦੇ ਮੁੜ ਵਸੇਵੇ ਲਈ ਅਲੱਗ ਤੋਂ ਬਜਟ ਰੱਖਿਆ ਜਾਂਦਾ ਹੈ ਇਸ ਰਾਹੀਂ ਇਹਨਾਂ ਲੋਕਾਂ ਦੀ ਪਛਾਣ ਕਰਕੇ ਇਨ੍ਹਾਂ ਦਾ ਮੁੜ ਵਸੇਵਾ ਕੀਤਾ ਜਾਂਦਾ ਹੈ। ਇਕ ਰਿਪੋਰਟ ਅਨੁਸਾਰ ਇਹਨਾਂ ਦੀ ਗਿਣਤੀ 13 ਲੱਖ ਤੋਂ ਉੱਪਰ ਹੈ ਪਰ ਸਰਕਾਰ ਹਰ ਵਾਰ ਸਿਰਫ ਕੁੱਝ ਕੁ ਹਜ਼ਾਰ ਲੋਕਾਂ ਦੀ ਪਛਾਣ ਕਰਕੇ ਉਨ੍ਹਾਂ ਦਾ ਮੁੜ ਵਸੇਵਾ ਕਰਦੀ ਹੈ, ਜਦੋਂ ਕਿ ਪਿਛਲੀ ਵਾਰ ਨਾਲੋਂ ਇਹ ਗਿਣਤੀ 3 ਗੁਣਾ ਵਧ ਗਈ ਹੈ। ਫਿਰ ਵੀ ਇਹਨਾਂ ਦੇ ਬਜਟ ਵਿੱਚ 73 ਫੀਸਦੀ ਕਟੌਤੀ ਕਰ ਦਿੱਤੀ ਗਈ ਹੈ। ਪਿਛਲੇ ਸਾਲ ਇਨ੍ਹਾਂ ਦੇ ਮੁੜ ਵਸੇਵੇ ਲਈ 110 ਕਰੋੜ ਰੁਪੈ ਰੱਖੇ ਗਏ ਸੀ, ਇਸ ਵਾਰ ਇਹ ਘਟਾ ਕੇ 30 ਕਰੋੜ ਕਰ ਦਿੱਤੇ ਗਏ ਹਨ। ਪਿਛਲੇ ਬਜਟ ਵਿੱਚੋਂ ਛੇ ਮਹੀਨੇ ਕੋਈ ਵੀ ਫੰਡ ਜਾਰੀ ਨਹੀਂ ਕੀਤਾ ਗਿਆ, 2017-18 ਵਿੱਚ ਵੀ 110 ਕਰੋੜ ਵਿੱਚੋਂ ਸਿਰਫ਼ ਪੰਜ ਕਰੋੜ ਖਰਚੇ ਗਏ ਸੀ ਇਸ ਤੋਂ ਸਰਕਾਰ ਦਾ ਇਰਾਦਾ ਸਾਫ ਹੈ ਕਿ ਭਾਰਤ ਸਰਕਾਰ ਇਸ ਗੰਭੀਰ ਸਮੱਸਿਆ ਪ੍ਰਤੀ ਫਿਕਰਮੰਦ ਨਹੀਂ ਹੈ। ਮੋਦੀ ਸਰਕਾਰ ਬੁੱਤਾਂ 'ਤੇ ਕਰੋੜਾਂ ਰੁਪਏ ਖਰਚ ਕਰ ਸਕਦੀ ਹੈ, ਪ੍ਰਚਾਰ ਲਈ ਕਰੋੜਾਂ ਦੇ ਕਰੋੜ ਪਾਣੀ ਵਾਂਗ ਵਹਾ

***ਬਾਕੀ ਪੰਨਾ 18 'ਤੇ***

# ਮੋਟਾਪਾ



**ਡਾ. ਨਵਦੀਪ ਸਿੰਘ**

ਇੱਕੀਵੀਂ ਸਦੀ ਵਿੱਚ ਮੈਡੀਕਲ ਸਾਇੰਸ ਨੇ ਕਾਫੀ ਤਰੱਕੀ ਕੀਤੀ ਹੈ। ਬਹੁਤ ਸਾਰੀਆਂ ਨਵੀਆਂ ਖੋਜਾਂ, ਇਲਾਜ ਦੇ ਆਧੁਨਿਕ ਤਰੀਕੇ ਅਤੇ ਤਕਨੀਕਾਂ ਵਿਕਸਿਤ ਕੀਤੀਆਂ ਗਈਆਂ ਹਨ। ਇਨ੍ਹਾਂ ਵਿੱਚ ਕੈਂਸਰ ਅਤੇ ਏਡਜ਼ ਆਦਿ ਵਰਗੀਆਂ ਬਿਮਾਰੀਆਂ ਦੇ ਇਲਾਜ ਵਿੱਚ ਸੁਧਾਰ, ਹੱਥ-ਪੈਰ ਕੱਟੇ ਜਾਣ 'ਤੇ ਉਨ੍ਹਾਂ ਦੀ ਜਗ੍ਹਾ ਨਕਲੀ ਅੰਗਾਂ ਦੀ ਵਰਤੋਂ, ਸਟੈਮ ਸੈੱਲ ਤਕਨੀਕ ਨਾਲ ਨਵੇਂ ਅੰਗ ਬਣਾਉਣੇ, ਚੀਰਾ ਰਹਿਤ ਅਤੇ ਰੋਬੋਟਿਕ ਅਪਰੇਸ਼ਨ ਆਦਿ ਵਰਗੀਆਂ ਕਈ ਹੋਰ ਤਰੱਕੀਆਂ ਸ਼ਾਮਲ ਹਨ।

ਪਰ ਇਨ੍ਹਾਂ ਚੀਜ਼ਾਂ ਦੇ ਨਾਲ ਹੀ ਕਈ ਅਜਿਹੀਆਂ ਬਿਮਾਰੀਆਂ ਦੀ ਗਿਣਤੀ ਵਿੱਚ ਵੀ ਖਾਸਾ ਵਾਧਾ ਹੋਇਆ ਹੈ ਜੋ ਪਹਿਲਾਂ ਕਿਸੇ ਟਾਵੇਂ-ਟਾਵੇਂ ਬੰਦੇ ਨੂੰ ਹੀ ਹੋਈਆਂ ਸੁਣਦੇ ਸਾਂ। ਸਰੀਰ ਵਿੱਚ ਵਧ ਰਹੀ ਚਰਬੀ, ਮੋਟਾਪਾ, ਬਲੱਡ ਪ੍ਰੈਸ਼ਰ, ਸ਼ੂਗਰ ਰੋਗ, ਦਿਲ ਅਤੇ ਦਿਮਾਗੀ ਦੌਰਾ ਅਤੇ ਨਵੀਂ ਕਿਸਮ ਦੇ ਕੈਂਸਰ ਇਨ੍ਹਾਂ ਦੇ ਕੁੱਝ ਉਦਾਹਰਣ ਹਨ।

ਟ੍ਰਿਬਿਊਨ ਅਖ਼ਬਾਰ ਵਿੱਚ ਛਪੀ ਇੱਕ ਰਿਪੋਰਟ ਮੁਤਾਬਿਕ ਜਦੋਂ ਭਾਰਤ ਦੇ ਵੱਖ-ਵੱਖ ਸੂਬਿਆਂ ਦੇ ਆਂਕੜਿਆਂ ਨੂੰ ਆਪਸ ਵਿੱਚ ਮਿਲਾ ਕੇ ਵੇਖਿਆ ਗਿਆ ਤਾਂ ਪਤਾ ਚੱਲਿਆ ਕਿ ਦਿਲ ਦੀਆਂ ਬਿਮਾਰੀਆਂ ਦਾ ਸਭ ਤੋਂ ਵੱਧ ਬੋਝ ਸਾਡਾ ਆਪਣਾ ਸੂਬਾ ਪੰਜਾਬ ਹੀ ਝੱਲ ਰਿਹਾ ਹੈ। ਤਿੰਨ ਨਾਮਵਰ (ICMR, PHFI, HIME) ਸੰਸਥਾਵਾਂ ਵੱਲੋਂ ਕੀਤੇ ਇਸ ਸਰਵੇਖਣ ਵਿੱਚ ਇੱਕ ਹੋਰ ਖਾਸ ਤੱਥ ਸਾਹਮਣੇ ਆਇਆ, ਪੂਰੇ ਭਾਰਤ ਵਿੱਚੋਂ ਸ਼ੂਗਰ ਰੋਗ (Diabetes) ਦੇ ਮਰੀਜ਼ਾਂ ਦੀ ਗਿਣਤੀ ਦੇ ਮਾਮਲੇ ਵਿੱਚ ਕੇਰਲਾ ਤੋਂ ਪੰਜਾਬ ਦਾ ਦੂਜਾ ਸਥਾਨ ਆਉਂਦਾ ਹੈ। ਇਹ ਅੰਕੜੇ ਇਸ ਗੱਲ ਦੀ ਪੁਸ਼ਟੀ ਕਰਦੇ ਹਨ ਕਿ ਪੰਜਾਬ ਵਿੱਚ ਮੋਟਾਪਾ ਅਤੇ ਇਸ ਤੋਂ ਪੈਦਾ ਹੋਣ ਵਾਲੀਆਂ ਬਿਮਾਰੀਆਂ ਦੀ ਵੱਧ ਰਹੀ ਤਾਦਾਦ ਮਹਿਜ਼ ਇੱਕ ਅੰਦਾਜ਼ਾ ਨਹੀਂ ਬਲਕਿ ਇੱਕ ਕੌੜੀ ਸੱਚਾਈ ਹੈ। ਕਹਿੰਦੇ ਹਨ ਕਿ ਬੇਲੋੜੀ ਚਿੰਤਾ ਚਿਖਾ ਦੇ ਸਮਾਨ ਹੁੰਦੀ ਹੈ ਅਤੇ ਜੇਕਰ ਸਾਡਾ ਸਾਰਾ ਧਿਆਨ ਸਿਰਫ਼ ਸਮੱਸਿਆ ਵੱਲ ਹੀ ਰਹੇਗਾ ਤਾਂ ਉਸਦੇ ਹੱਲ ਬਾਰੇ ਸੋਚਣਾ ਮੁਸ਼ਕਲ ਹੋ ਜਾਵੇਗਾ। ਪਰ ਹੱਲ ਬਾਰੇ ਵੀ ਤਦ ਹੀ ਸੋਚਿਆ ਜਾ ਸਕਦਾ ਹੈ ਜਦ ਸਾਨੂੰ ਇਹ ਪਤਾ ਹੋਵੇ ਕਿ ਇਨ੍ਹਾਂ ਸਮੱਸਿਆਵਾਂ ਨਾਲ ਜੂਝ ਰਹੇ ਲੋਕਾਂ ਦੀ ਗਿਣਤੀ ਵਿੱਚ ਇੰਨੀ ਛੇਤੀ ਵਾਧਾ ਕਿਉਂ ਹੋਇਆ? ਵਿਗਿਆਨ ਦੇ ਮੁਤਾਬਿਕ ਕਿਸੇ ਵੀ ਵਰਤਾਰੇ ਦਾ ਕੋਈ ਨਾ ਕੋਈ ਕਾਰਨ ਜਰੂਰ ਹੁੰਦਾ ਹੈ ਅਤੇ ਸਹੀ ਕਾਰਨ ਜਾਣੇ ਬਿਨ੍ਹਾਂ ਅਸੀਂ ਇੱਕ ਸਥਾਈ ਅਤੇ ਪੱਕਾ ਹੱਲ ਨਹੀਂ ਲੱਭ ਸਕਦੇ। ਸੋ ਇੱਕ ਸਮਝਦਾਰ ਮਨੁੱਖ ਵਾਂਗ ਸਾਨੂੰ ਸੋਚਣਾ ਚਾਹੀਦਾ ਹੈ ਕਿ ਸਾਡੀ ਜੀਵਨ-ਸ਼ੈਲੀ ਵਿੱਚ ਅਜਿਹੇ ਕਿਹੜੇ ਬਦਲਾਅ ਆਏ ਹਨ ਜੋ ਇਨ੍ਹਾਂ ਸਮੱਸਿਆਵਾਂ ਦੀ ਵੱਧ ਰਹੀ ਗਿਣਤੀ ਦਾ ਕਾਰਨ ਆਖੇ ਜਾ ਸਕਦੇ ਹਨ।

> ਜੇਕਰ ਤੁਸੀਂ ਤੇਜ਼ ਫਰਾਟਾ ਦੌੜ ਲਗਾਉਣੀ ਸਿੱਖਣਾ ਚਾਹੁੰਦੇ ਹੋ ਤਾਂ ਕਿਸ ਦੀ ਉਦਾਹਰਣ ਲੈਣਾ ਪਸੰਦ ਕਰੋਗੇ- ਮਿਲਖਾ ਸਿੰਘ ਦੀ, ਜੇਕਰ ਤੁਸੀਂ ਤੂੰਬੀ ਦੀਆਂ ਤਾਰਾਂ ਨੂੰ ਆਪਣੀਆਂ ਉਂਗਲਾਂ ਦੇ ਪੋਟਿਆਂ 'ਤੇ ਨਚਾਉਣਾ ਚਾਹੁੰਦੇ ਹੋ ਤਾਂ ਕਿਸ ਨੂੰ ਦੇਖਣਾ ਚਾਹੋਗੇ- ਯਮਲੇ ਜੱਟ ਨੂੰ, ਜੇਕਰ ਤੁਸੀਂ ਖੂਬਸੂਰਤ ਚਿੱਤਰਕਾਰੀ ਦੇਖਣਾ ਚਾਹੁੰਦੇ ਹੋ ਤਾਂ ਕਿਸ ਦਾ ਨਾਮ ਮਨ ਵਿੱਚ ਆਉਂਦਾ ਹੈ- ਸੋਭਾ ਸਿੰਘ ਜੀ ਦਾ। ਜ਼ਾਹਿਰ ਹੈ ਕਿ ਚਰਬੀ ਨੂੰ ਘਟਾਉਣ ਲਈ ਸਾਨੂੰ ਉਨ੍ਹਾਂ ਲੋਕਾਂ ਦੀ ਖੁਰਾਕ, ਕਸਰਤ ਅਤੇ ਜੀਵਨ-ਸ਼ੈਲੀ ਬਾਰੇ ਸਲਾਹ ਲੈਣੀ ਚਾਹੀਦੀ ਹੈ ਜਿਨ੍ਹਾਂ ਦਾ ਕੰਮ ਹੀ ਸਰੀਰਕ ਚਰਬੀ ਨੂੰ ਘਟਾਉਣ 'ਤੇ ਨਿਰਭਰ ਕਰਦਾ ਹੈ।

ਕੀ ਇਹ ਸਭ ਸਾਡੇ ਪੁਰਾਣੇ ਕਰਮਾਂ ਦਾ ਫਲ ਹੈ ਜਾਂ ਫਿਰ ਇਸਦਾ ਕਾਰਨ ਸਾਡੀ ਖੁਰਾਕ, ਰਹਿਣ-ਸਹਿਣ, ਚੱਲਣ-ਫਿਰਨ, ਕੰਮ-ਕਾਰ ਕਰਨ ਦੇ ਤਰੀਕੇ, ਪਰਿਵਾਰਕ ਪਿਆਰ ਜਾਂ ਸਰੀਰਕ ਵਰਜਿਸ਼ ਵਿੱਚ ਆਈ ਕੋਈ ਤਬਦੀਲੀ ਹੈ?

ਵਿਗਿਆਨ ਦੀ ਮੰਨੀਏ ਤਾਂ ਇਹ ਸਭ ਘੱਟੋ-ਘੱਟ ਪੁਰਾਣੇ ਕਰਮਾਂ ਦਾ ਫਲ ਤਾਂ ਬਿਲਕੁਲ ਨਹੀਂ ਹੈ। ਹਾਂ, ਬਾਕੀ ਕਾਰਨ ਹੋ ਸਕਦੇ ਹਨ। ਪਿਛਲੇ ਕੁੱਝ ਦਹਾਕਿਆਂ ਵਿੱਚ ਸਾਡੇ ਰਹਿਣ-ਸਹਿਣ ਵਿੱਚ ਤੇਜ਼ੀ ਨਾਲ ਬਦਲਾਅ ਆਏ ਹਨ ਜਿਨ੍ਹਾਂ ਦੇ ਦੋ ਮੁੱਖ ਕਾਰਨ ਕਹੇ ਜਾ ਸਕਦੇ ਹਨ। ਸਭ ਤੋਂ ਪਹਿਲਾਂ ਕਾਰਨ ਤਾਂ ਸਾਡੀ ਖੁਰਾਕ ਵਿੱਚ ਹੋ ਰਹੀ ਗੜਬੜੀ ਹੈ। ਪਿਛਲੇ ਕੁਝ ਸਮੇਂ ਵਿੱਚ ਸਾਡੀ ਰੋਜ਼ਾਨਾ ਖੁਰਾਕ ਵਿੱਚ ਚਰਬੀ ਅਤੇ ਖਾਸ ਤੌਰ 'ਤੇ ਮਿੱਠੇ ਦੀ ਮਾਤਰਾ ਕਾਫ਼ੀ ਵਧ ਗਈ ਹੈ। ਅਸੀਂ ਦੇਖਦੇ ਹਾਂ ਕਿ ਸ਼ਹਿਰਾਂ ਵਿੱਚ ਨਿੱਤ ਨਵੇਂ ਦਿਨ ਮੈਕਡੋਨਲਡ, ਕੇ.ਐੱਫ.ਸੀ.,

ਅਤੇ ਬਰਗਰ ਕਿੰਗ (McDonalds, KFC, Burger-King) ਆਦਿ ਵਰਗੀਆਂ ਨਾਮਵਰ ਕੰਪਨੀਆਂ ਦੇ ਵੱਡੇ-ਵੱਡੇ ਫਾਸਟ-ਫੂਡ ਚੇਨ ਖੁੱਲ੍ਹ ਰਹੇ ਹਨ। ਸਿਰਫ ਸ਼ਹਿਰਾਂ ਵਿੱਚ ਹੀ ਨਹੀਂ, ਪਿੰਡਾਂ ਵਿੱਚ ਵੀ ਹਰ ਗਲੀ ਮੁਹੱਲੇ ਦੀ ਹਰ ਦੁਕਾਨ 'ਤੇ ਵਿਕ ਰਹੇ ਕੋਲਡ ਡ੍ਰਿੰਕ, ਡੱਬਾ ਬੰਦ ਜੂਸ, ਚਮਕਦੇ ਲਿਫਾਫਿਆਂ ਵਿੱਚ ਵਿਕ ਰਹੇ ਆਲੂ ਦੇ ਚਿਪਸ ਅਤੇ ਨਮਕੀਨ ਨੇ ਵੀ ਸਾਡੀ ਰਵਾਇਤੀ ਖੁਰਾਕ ਨੂੰ ਪੂਰੀ ਤਰ੍ਹਾਂ ਬਦਲ ਦਿੱਤਾ ਹੈ।

ਦੂਸਰਾ ਕਾਰਨ ਸਾਡੇ ਰੋਜ਼ਮਰਾ ਦੇ ਕੰਮਾਂ-ਕਾਰਾਂ ਵਿੱਚ ਆਈ ਤਬਦੀਲੀ ਹੈ। ਉਹ ਵੀ ਸਮਾਂ ਜਦੋਂ ਲੋਕੀ ਇੱਕ ਪਿੰਡ ਤੋਂ ਦੂਜੇ ਪਿੰਡ ਪੈਦਲ ਹੀ ਚਲੇ ਜਾਂਦੇ ਸਨ, ਹਲ ਨੂੰ ਮੋਢਿਆਂ 'ਤੇ ਰੱਖ ਕੇ ਆਪਣੇ ਜੁੱਸੇ ਦੇ ਜ਼ੋਰ ਨਾਲ ਖੇਤ ਵਾਹ ਲੈਂਦੇ ਹਨ, ਘਰ ਦੀਆਂ ਨੀਹਾਂ ਬਣਾਉਣ ਤੋਂ ਲੈ ਕੇ ਛੱਤ ਤੱਕ ਆਪ ਪਾ ਲੈਂਦੇ ਸਨ। ਪਰ ਹੁਣ ਜ਼ਮਾਨਾ ਬਦਲ ਗਿਆ ਹੈ। ਹੁਣ ਤਾਂ ਸਾਨੂੰ ਚਟਣੀ ਬਣਾਉਣ ਲਈ ਕੂੰਡੇ 'ਚ ਘੋਟਣਾ ਘੁੰਮਾਉਣ ਦੀ ਵੀ ਲੋੜ ਨਹੀਂ ਪੈਂਦੀ, ਬਿਜਲੀ 'ਤੇ ਚੱਲਣ ਵਾਲੀ ਮਿਕਸੀ ਤੁਹਾਡੇ ਮੱਥੇ ਤੋਂ ਬਿਨ੍ਹਾਂ ਪਸੀਨਾ ਟਪਕਾਏ ਸਾਰੇ ਕੰਮ ਕਰ ਦਿੰਦੀ ਹੈ।



ਕਹਿਣ ਤੋਂ ਭਾਵ ਹੈ ਕਿ ਜਿਹੜੀ ਕਸਰਤ ਸਾਡੀ ਰੋਜ਼ ਦੇ ਕੰਮਾਂ-ਕਾਰਾਂ ਦਾ ਇੱਕ ਅਟੁੱਟ ਹਿੱਸਾ ਹੋਇਆ ਕਰਦੀ ਸੀ, ਉਹ ਹੁਣ ਸਾਨੂੰ ਦਿਨ 'ਚੋਂ ਅਲੱਗ ਸਮਾਂ ਕੱਢ ਕੇ ਪਾਰਕਾਂ ਵਿੱਚ ਸੈਰ ਕਰ ਕੇ ਜਾਂ ਜਿੰਮ ਜਾ ਕੇ ਕਰਨੀ ਪੈਂਦੀ ਹੈ। ਅਕਸਰ ਇਨ੍ਹਾਂ ਕਾਰਨਾਂ ਬਾਰੇ ਸੁਣ ਕੇ ਬਹੁਤ ਸਾਰੇ ਲੋਕ ਸੱਭਿਆਚਾਰ ਦਾ ਹਵਾਲਾ ਦਿੰਦੇ ਹੋਏ ਪੁਰਾਣੇ ਰੰਗ-ਢੰਗ ਅਪਨਾਉਣ ਦੀ ਵਕਾਲਤ ਕਰਦੇ ਸੁਣੇ ਜਾਂਦੇ ਹਨ।

ਪਰ ਅਸੀਂ ਸਭ ਜਾਣਦੇ ਹਾਂ ਕਿ ਘੜੀ ਦੀਆਂ ਸੂਈਆਂ ਕਦੇ ਪਿੱਛੇ ਨਹੀਂ ਮੁੜਦੀਆਂ ਅਤੇ ਨਾ ਹੀ ਸਮਾਂ ਰੁਕਦਾ ਹੈ। 'ਗੁਰਦਾਸ ਮਾਨ' ਦੇ ਗੀਤ ਵਾਂਗ 'ਘੱਗਰੇ ਫੁਲਕਾਰੀਆਂ-ਘੁੰਡ ਕੱਢਣ ਵਰਗੇ ਸਭ ਰਿਵਾਜ ਪਿੱਛੇ ਨਿਕਲ ਗਏ ਹਨ ਅਤੇ ਉਨ੍ਹਾਂ ਦਾ ਵੇਲਾ ਵੀ ਲੰਘਣਾ ਹੀ ਸੀ ਕਿਉਂਕਿ ਬਦਲਾਅ ਹੀ ਕੁਦਰਤ ਦਾ ਨਿਯਮ ਹੈ। ਪਰ ਸਾਨੂੰ ਨਿਰਾਸ਼ ਹੋਣ ਦੀ ਲੋੜ ਨਹੀਂ। ਅਸੀਂ ਪਿੱਛੇ ਨੂੰ ਨਹੀਂ ਮੁੜ ਸਕਦੇ, ਅੱਗੇ ਵੱਲ ਨੂੰ ਹੀ ਵਧ ਸਕਦੇ ਹਾਂ। ਕਹਿਣ ਤੋਂ ਭਾਵ ਹੈ ਕਿ ਜੇ ਬਦਲਾਅ ਸਾਡੇ ਲਈ ਮੁਸੀਬਤਾਂ ਲੈ ਕੇ ਆਇਆ ਹੈ ਤਾਂ ਕੋਈ ਨਾ ਕੋਈ ਹੱਲ ਵੀ ਜ਼ਰੂਰ ਲੈ ਕੇ ਆਇਆ ਹੋਵੇਗਾ।

ਉਹ ਗੱਲ ਵੱਖਰੀ ਹੈ ਕਿ ਸਾਡੇ ਸਮਾਜ ਦੇ ਜ਼ਿਆਦਾਤਰ ਲੋਕਾਂ ਕੋਲ ਇਸ ਸਮੱਸਿਆ ਦਾ ਹੱਲ ਕੱਢਣ ਲਈ ਸਹੀ ਜਾਣਕਾਰੀ ਨਹੀਂ ਹੈ। ਜਿਨ੍ਹਾਂ ਕੋਲ ਸਹੀ ਅਤੇ ਪੂਰੀ ਜਾਣਕਾਰੀ ਹੈ, ਉਹ ਜਾਂ ਤਾਂ ਇਸਦੇ ਬਦਲੇ ਤੁਹਾਡੇ ਤੋਂ ਮੋਟੇ ਪੈਸੇ ਵਸੂਲਣਾ ਚਾਹੁੰਦੇ ਹਨ, ਜਾਂ ਜੇ ਉਹ ਇਸ ਤਰ੍ਹਾਂ ਦੇ ਵਪਾਰੀ ਨਹੀਂ, ਤਾਂ ਉਹਨਾਂ ਕੋਲ ਸਮੇਂ ਦੀ ਘਾਟ ਹੈ। ਪਿੰਡਾਂ ਸ਼ਹਿਰਾਂ ਵਿੱਚ ਨਿੱਤ ਨਵੇਂ ਦਿਨ ਨਵੇਂ ਫਿਟਨੈੱਸ ਸੈਂਟਰ, ਭਾਰ ਘਟਾਉਣ ਲਈ ਖੁਰਾਕ ਦੱਸਣ ਵਿੱਚ ਆਪਣੇ ਆਪ ਨੂੰ ਮਾਹਰ ਆਖਣੇ ਵਾਲੇ, ਸਰਜਰੀ ਕਰ ਕੇ ਇੱਕ ਦਿਨ ਵਿੱਚ ਦਰਜਨ ਕਿੱਲੋਆਂ ਦੇ ਹਿਸਾਬ ਨਾਲ ਭਾਰ ਘਟਾ ਦੇਣ ਵਾਲੇ, ਦੇਸੀ ਨੁਸਖੇ ਵੇਚਣ ਵਾਲੇ, ਲੱਖਾਂ ਰੁਪਏ ਦੇ ਮਸਾਜ ਬੈੱਡ ਵੇਚ ਕੇ ਲੋਕਾਂ ਦੀ ਹਰ ਬਿਮਾਰੀ ਠੀਕ ਕਰਨ ਦਾ ਝੂਠਾ ਭਰੋਸਾ ਦੇਣ ਵਾਲੇ, ਤੇ ਪਤਾ ਨਹੀਂ ਕੀ ਕੀ ਵਪਾਰ ਰੂਪ 'ਚ ਚੱਲ ਰਿਹਾ ਹੈ।

ਕੋਈ ਸ਼ੱਕ ਨਹੀਂ ਕਿ ਅੱਜ ਕੱਲ੍ਹ ਦੇ ਜ਼ਮਾਨੇ ਵਿੱਚ ਵਜ਼ਨ ਘਟਾਉਣ ਸਬੰਧੀ ਜਾਣਕਾਰੀ ਦੀ ਬਹੁਤਾਤ ਹੋਈ ਪਈ ਹੈ। ਆਮ ਲੋਕਾਂ ਨੂੰ ਅਕਸਰ ਇਹ ਜਾਣਕਾਰੀ ਕਿਸੇ ਦੋਸਤ, ਰਿਸ਼ਤੇਦਾਰ ਜਾਂ ਸਹਿਕਰਮੀ ਦੇ ਨੁਸਖ਼ੇ ਤੋਂ, ਹੱਥ 'ਚ ਫੜੇ ਸਮਾਰਟ ਫੋਨ ਤੋਂ ਜਾਂ ਆਪਣੇ ਜਾਣ-ਪਹਿਚਾਣ ਵਾਲੇ ਕਿਸੇ ਬੰਦੇ ਵੱਲੋਂ ਉਸਦੇ ਘਟਾਏ ਗਏ ਭਾਰ ਦੇ ਤਜ਼ਰਬੇ ਤੋਂ ਮਿਲਦੀ ਹੈ। ਪਰ ਕੀ ਇਹ ਜਾਣਕਾਰੀ ਸਹੀ ਹੈ ਜਾਂ ਗਲਤ, ਇਸ ਗੱਲ ਦਾ ਫੈਸਲਾ ਕਰਨ ਲਈ ਸਾਨੂੰ ਸਿੱਕੇ ਦੇ ਦੋਵੇਂ ਪਾਸੇ ਦੇਖਣੇ ਪੈਣਗੇ। ਛੇਤੀ-ਛੇਤੀ ਭਾਰ ਘਟਾਉਣ ਦਾ ਵਾਅਦਾ ਕਰਨ ਵਾਲੀ ਕੋਈ ਖੁਰਾਕ ਜਾਂ ਕਿਸੇ ਦੀ ਦਿੱਤੀ ਹੋਈ ਸਲਾਹ ਕਰਕੇ ਜੇਕਰ ਕਿਸੇ ਬੰਦੇ ਦਾ ਮਹੀਨੇ ਵਿੱਚ ਕੁੱਝ ਕਿੱਲੋ ਭਾਰ ਘਟਿਆ ਹੈ ਤਾਂ ਸਾਡੇ ਤਰਕਸ਼ੀਲ ਮਨ ਵਿੱਚ ਕੁਝ ਸਵਾਲ ਜ਼ਰੂਰ ਆਉਣੇ ਚਾਹੀਦੇ ਹਨ, ਜਿਵੇਂ –

1. ਕੀ ਉਹ ਘਟਿਆ ਭਾਰ ਕੁਝ ਸਮੇਂ ਬਾਅਦ ਫੇਰ ਤੋਂ ਦੋਬਾਰਾ ਤਾਂ ਨਹੀਂ ਵਧਿਆ?

2. ਜੇਕਰ ਉਸ ਬੰਦੇ ਦਾ ਭਾਰ ਘਟਿਆ ਹੈ ਤਾਂ ਕੀ ਬਾਕੀ ਲੋਕਾਂ ਦਾ ਭਾਰ ਵੀ ਮਿੱਥੇ ਸਮੇਂ ਵਿੱਚ ਓਨੇ ਕਿੱਲੋ ਘੱਟ ਸਕਦਾ ਹੈ?

3. ਕੀ ਉਸ ਨੁਸਖੇ ਜਾਂ ਖੁਰਾਕ ਵਰਤਣ ਵਾਲੇ ਦੀ ਸਰੀਰਕ ਤਾਕਤ ਵਿੱਚ ਕੋਈ ਕਮੀ ਤਾਂ ਨਹੀਂ ਆਈ?

4. ਕੀ ਉਸ ਨੁਸਖੇ ਜਾਂ ਖੁਰਾਕ ਵਿੱਚ Thyroxine (ਥਾਈਰਾਇਡ ਗ੍ਰੰਥੀ ਦੀ ਬਿਮਾਰੀ ਨੂੰ ਠੀਕ ਕਰਨ ਵਾਲੀ ਦਵਾਈ; ਜਿਸ ਦੇ ਕਈ ਪ੍ਰਭਾਵਾਂ ਵਿੱਚੋਂ ਭਾਰ ਘਟਣਾ ਇੱਕ

ਹੈ) ਵਰਗੀ ਕੋਈ ਦਵਾਈ ਤਾਂ ਨਹੀਂ ਸੀ?

5. ਕੀ ਇਨ੍ਹਾਂ ਤੌਰ-ਤਰੀਕਿਆਂ ਦਾ ਬੰਦੇ 'ਤੇ ਕੋਈ ਹੋਰ ਬੁਰਾ ਪ੍ਰਭਾਵ (side-effect) ਤਾਂ ਨਹੀਂ ਹੋਇਆ?

6. ਆਖਰੀ ਅਤੇ ਸਭ ਤੋਂ ਅਹਿਮ ਸਵਾਲ - ਕੀ ਉਸ ਖੁਰਾਕ ਨਾਲ ਜਿਹੜਾ ਵਜ਼ਨ ਘਟਾਇਆ ਗਿਆ ਹੈ, ਉਹ ਸਰੀਰ ਵਿਚਲੀ ਚਰਬੀ ਸੀ ਜਾਂ ਸਰੀਰ ਨੂੰ ਮਜ਼ਬੂਤੀ ਪ੍ਰਦਾਨ ਕਰਨ ਵਾਲੀਆਂ ਮਾਸਪੇਸ਼ੀਆਂ?

ਪਹਿਲੇ ਪੰਜ ਸਵਾਲਾਂ ਦਾ ਜਵਾਬ ਤਾਂ ਤੁਸੀਂ ਉਸ ਬੰਦੇ ਤੋਂ ਆਪ ਪਤਾ ਕਰ ਸਕਦੇ ਹੋ ਪਰ ਸ਼ਾਇਦ ਆਖਰੀ ਸਵਾਲ ਤੁਹਾਨੂੰ ਸੁਣਨ ਵਿੱਚ ਅਜੀਬ ਲੱਗਿਆ ਹੋਵੇ। ਇਹ ਵੀ ਹੋ ਸਕਦਾ ਹੈ ਕਿ ਤੁਸੀਂ ਇਸ ਤਰ੍ਹਾਂ ਦਾ ਸਵਾਲ ਹੀ ਪਹਿਲੀ ਵਾਰ ਸੁਣਿਆ ਹੋਵੇ। ਮੈਂ ਸਪੱਸ਼ਟ ਕਰਨ ਦੀ ਕੋਸ਼ਿਸ਼ ਕਰਦਾ ਹਾਂ। ਕਿਸੇ ਵੀ ਗੱਲ ਦਾ ਸਪੱਸ਼ਟੀਕਰਨ ਦੇਣ ਬਾਰੇ ਦੁਨੀਆਂ ਦੇ ਮਹਾਨ ਵਿਗਿਆਨੀ 'ਆਈਨਸਟਾਈਨ' ਨੇ ਆਖਿਆ ਹੈ -

*'ਜੇ ਕਿਸੇ ਗੱਲ ਨੂੰ ਤੁਸੀਂ ਸੌਖੇ ਸ਼ਬਦਾਂ ਵਿੱਚ ਨਹੀਂ ਸਮਝਾ ਪਾ ਰਹੇ ਤਾਂ ਤੁਹਾਨੂੰ ਖ਼ੁਦ ਨੂੰ ਉਸ ਦੀ ਪੂਰੀ ਸਮਝ ਨਹੀਂ ਹੈ।'*

ਮੇਰੇ ਖਿਆਲ ਵਿੱਚ ਕਿਸੇ ਵੀ ਗੱਲ ਨੂੰ ਉਦਾਹਰਣ ਨਾਲ ਹੀ ਸੌਖਿਆਂ ਸਮਝਿਆ ਜਾ ਸਕਦਾ ਹੈ।

ਮੰਨ ਲਓ ਕਿ ਆਪਣਾ ਸਰੀਰਕ ਭਾਰ ਘਟਾ ਕੇ ਚਰਚਾ ਦਾ ਵਿਸ਼ਾ ਬਣੇ ਕਿਸੇ ਬੰਦੇ ਦਾ ਮਹੀਨੇ ਵਿੱਚ ਜੋ ਭਾਰ ਘਟਿਆ, ਉਹ 5 ਕਿੱਲੋ ਸੀ। ਇਹ ਭਾਰ ਦੀ ਗਿਰਾਵਟ ਮਾਸਪੇਸ਼ੀਆਂ ਦੇ ਨਸ਼ਟ ਹੋਣ ਕਰਕੇ ਵੀ ਹੋ ਸਕਦੀ ਹੈ ਅਤੇ ਸਰੀਰ ਦੀ ਫਾਲਤੂ ਚਰਬੀ ਘਟਣ ਕਰਕੇ ਵੀ। ਮਹੀਨੇ 'ਚ 5 ਕਿਲੋ ਭਾਰ ਘਟਣਾ ਸੁਣਨ 'ਚ ਤਾਂ ਬਹੁਤ ਵਧੀਆ ਲਗਦਾ ਹੈ ਪਰ ਜੇਕਰ ਕੁੱਲ 5 ਕਿੱਲੋ ਘਟੇ ਸਰੀਰਕ ਵਜ਼ਨ ਵਿੱਚੋਂ ਅੱਧਾ ਭਾਰ ਯਾਨੀ ਕਿ ਢਾਈ ਕਿੱਲੋ ਚਰਬੀ ਦਾ ਹੈ ਅਤੇ ਢਾਈ ਕਿੱਲੋ ਮਾਸਪੇਸ਼ੀਆਂ ਦਾ ਤਾਂ ਫਿਰ ਇੱਕ ਗੱਲ ਤਾਂ ਪੱਕੀ ਹੈ ਕਿ ਕੁੱਲ ਵਜ਼ਨ ਘਟਣ ਦੇ ਨਾਲ ਹੀ ਸਰੀਰਕ ਤਾਕਤ ਦੇ ਵਿੱਚ ਵੀ ਕਮੀ ਆਈ ਹੋਵੇਗੀ। ਗੌਰਤਲਬ ਹੈ ਕਿ ਸਾਡੇ ਸਰੀਰ ਨੂੰ ਮਜ਼ਬੂਤੀ ਦੇਣ ਦਾ ਕੰਮ ਜਮ੍ਹਾਂ ਹੋਈ ਚਰਬੀ ਦਾ ਨਹੀਂ ਬਲਕਿ ਚਰਬੀ ਹੇਠ ਪਈਆਂ ਮਾਸਪੇਸ਼ੀਆਂ ਦਾ ਹੁੰਦਾ ਹੈ। ਜਿਸ ਪਾਣੀ ਦੀ ਭਰੀ ਹੋਈ ਬਾਲਟੀ ਨੂੰ ਪਹਿਲਾਂ ਤੁਸੀਂ ਅਸਾਨੀ ਨਾਲ ਚੁੱਕ ਲੈਂਦੇ ਸੀ, ਹੁਣ ਮਾਸਪੇਸ਼ੀਆਂ ਘਟਣ ਕਰਕੇ ਉਸ ਬਾਲਟੀ ਨੂੰ ਚੁੱਕਣ ਵਿੱਚ ਤੁਹਾਨੂੰ ਮੁਸ਼ਕਲ ਪੇਸ਼ ਆਵੇਗੀ। ਕੀ ਇਹੋ ਜਿਹੇ ਕਿਸੇ ਤਰੀਕੇ ਨਾਲ ਭਾਰ ਘਟਾਉਣਾ ਤੁਹਾਨੂੰ ਮਨਜ਼ੂਰ ਹੈ?

ਮਾਸਪੇਸ਼ੀਆਂ ਦੇ ਘਟਣ ਕਰਕੇ ਸਰੀਰਕ ਕਮਜ਼ੋਰੀ ਆਉਣ ਤੋਂ ਇਲਾਵਾ ਹੋਰ ਵੀ ਕਈ ਸਮੱਸਿਆਵਾਂ ਆਉਂਦੀਆਂ ਹਨ ਜਿਨ੍ਹਾਂ ਦੇ ਅਸਰ ਬਾਰੇ ਹੌਲੀ ਹੌਲੀ ਪਤਾ ਚੱਲਦਾ ਹੈ। ਇਹੋ ਜਿਹੀ ਖੁਰਾਕ ਖਾਣ ਨਾਲ ਸਰੀਰ ਨੂੰ ਕਈ ਤਰ੍ਹਾਂ ਦੀਆਂ ਬਿਮਾਰੀਆਂ ਤੋਂ ਬਚਾਉਣ ਵਾਲੀ ਸਾਡੀ ਸੁਰੱਖਿਆ ਪ੍ਰਣਾਲੀ (Immune Systme) ਕਮਜ਼ੋਰ ਹੋ ਜਾਂਦੀ ਹੈ, ਅੱਖਾਂ ਹੇਠ ਕਾਲੇ ਘੇਰੇ ਆ ਜਾਂਦੇ ਹਨ, ਮਨ ਮੁਰਝਾਇਆ ਜਿਹਾ ਰਹਿੰਦਾ ਹੈ ਅਤੇ ਕੰਮ ਕਰਨ ਨੂੰ ਮਨ ਨਹੀਂ ਕਰਦਾ। ਤੁਹਾਡੇ ਵਿੱਚੋਂ ਜਿਨ੍ਹਾਂ ਨੇ ਵੀ ਬਿਨ੍ਹਾਂ ਸਿਰ-ਪੈਰ ਦੀਆਂ ਸਲਾਹਾਂ ਲੈ ਕੇ ਭਾਰ ਘਟਾਉਣ ਦੀ ਕੋਸ਼ਿਸ਼ ਕੀਤੀ ਹੋਵੇਗੀ, ਉਹ ਸ਼ਾਇਦ ਇਨ੍ਹਾਂ ਤਜ਼ਰਬਿਆਂ ਵਿੱਚੋਂ ਜਰੂਰ ਲੰਘੇ ਹੋਣਗੇ। ਜ਼ਿਕਰਯੋਗ ਹੈ ਕਿ ਇਹ ਉਹੀ ਸੁਰੱਖਿਆ ਪ੍ਰਣਾਲੀ ਹੈ ਜੋ ਜੇ ਦਰੁੱਸਤ ਹੈ ਤਾਂ ਤੁਸੀਂ ਕਰੋਨਾਵਾਇਰਸ ਵਰਗੀ ਬਿਮਾਰੀ ਦਾ ਮੁਕਾਬਲਾ ਕਰ ਸਕਦੇ ਹੋ, ਪਰ ਜੇਕਰ ਇਹ ਕਮਜ਼ੋਰ ਹੋਵੇ ਤਾਂ ਇਹੋ ਜਿਹੀ ਕੋਈ ਬਿਮਾਰੀ ਤੁਹਾਨੂੰ ਬਹੁਤ ਜਲਦੀ ਨਿਢਾਲ ਕਰ ਦੇਵੇਗੀ ਅਤੇ ਬਜ਼ੁਰਗਾਂ ਵਿੱਚ ਤਾਂ ਇਹ ਮੌਤ ਦਾ ਕਾਰਨ ਵੀ ਬਣ ਸਕਦੀ ਹੈ। ਪਰ ਨਾਲ ਹੀ ਇੱਥੇ ਸਵਾਲ ਉੱਠਦਾ ਹੈ ਕਿ ਜੇਕਰ ਆਮ ਲੋਕਾਂ ਵੱਲੋਂ ਦਿੱਤੀਆਂ ਜਿਆਦਾਤਰ ਸਲਾਹਾਂ, ਸਰੀਰ ਵਿਚਲੀ ਚਰਬੀ ਤੋਂ ਇਲਾਵਾ ਮਾਸਪੇਸ਼ੀਆਂ ਵੀ ਨਸ਼ਟ ਕਰਦੀਆਂ ਹਨ ਤਾਂ ਫਿਰ ਹੋਰ ਕਿਹੜਾ ਤਰੀਕਾ ਹੈ?

ਮੁੱਕਦੀ ਗੱਲ ਹੈ ਕਿ ਤੁਹਾਡੇ ਕੋਲ ਦੋ ਰਸਤੇ ਹਨ। ਪਹਿਲਾ ਉਹ ਜਿਸ 'ਤੇ ਸਾਡੇ ਸਮਾਜ ਦੇ ਜਿਆਦਾਤਰ ਲੋਕ ਚੱਲ ਰਹੇ ਹਨ ਅਤੇ ਸ਼ਾਇਦ ਤੁਸੀਂ ਵੀ ਇਸ 'ਤੇ ਚੱਲ ਕੇ ਵੇਖਿਆ ਹੋਵੇ। ਦੇਖਣ ਵਿੱਚ ਤਾਂ ਇਹ ਸਿੱਧਾ ਅਤੇ ਸੌਖਾ ਲੱਗਦਾ ਹੈ ਪਰ ਅਸਲ ਦੇ ਵਿੱਚ ਜਦੋਂ ਕੋਈ ਇਸ ਰਸਤੇ 'ਤੇ ਚੱਲਦਾ ਹੈ ਤਾਂ ਵਜ਼ਨ ਦੇ ਨਾਲ ਨਾਲ ਸਰੀਰਕ ਤਾਕਤ ਵੀ ਘੱਟਦੀ ਹੈ। ਦੂਸਰਾ ਉਹ ਰਸਤਾ ਹੈ ਜੋ ਭੇੜ-ਚਾਲ ਤੋਂ ਵੱਖ ਹੋ ਕੇ ਜਾ ਰਿਹਾ ਹੈ। ਸ਼ੁਰੂਆਤ ਵਿੱਚ ਮੁਸ਼ਕਲ ਲੱਗਣ ਦਾ ਭੁਲੇਖਾ ਪਾਉਣ ਵਾਲਾ ਇਹ ਰਸਤਾ ਤੁਹਾਡੀਆਂ ਮਾਸਪੇਸ਼ੀਆਂ ਨੂੰ ਜਿਉਂ ਦੀਆਂ ਤਿਉਂ ਰੱਖੇਗਾ ਅਤੇ ਸਿਰਫ ਸਰੀਰਕ ਚਰਬੀ ਹੀ ਘਟਾਏਗਾ। ਜਿਕਰਯੋਗ ਹੈ ਕਿ ਇਸ ਰਸਤੇ 'ਤੇ ਚੱਲਣ ਨਾਲ ਪਹਿਲੇ ਰਸਤੇ ਦੇ ਮੁਕਾਬਲੇ ਤੁਹਾਡੀ ਸਰੀਰਕ ਬਣਾਵਟ ਵਿੱਚ ਜਲਦੀ ਸੁਧਾਰ ਹੋਵੇਗਾ ਅਤੇ ਘਟੀ ਹੋਈ ਚਰਬੀ ਛੇਤੀ ਕੀਤੇ ਵਾਪਸ ਨਹੀਂ ਆਵੇਗੀ। ਹੁਣ ਇਹ ਜਾਨਣ ਤੋਂ ਬਾਅਦ ਕਿ ਦੋਹਾਂ ਰਾਹਾਂ 'ਤੇ ਚੱਲਣ ਨਾਲ ਨਤੀਜੇ ਵੱਖੋ-ਵੱਖਰੇ ਮਿਲਣਗੇ, ਤੁਸੀਂ ਕਿਹੜਾ ਰਸਤਾ ਚੁਣਨਾ ਪਸੰਦ ਕਰੋਗੇ? ਉਹ ਰਸਤਾ ਜੋ ਕਿ ਤੁਹਾਨੂੰ ਕਮਜ਼ੋਰ ਕਰਨ ਵਾਲੀ ਗੈਰ-ਵਿਗਿਆਨਕ ਖੁਰਾਕ ਅਤੇ ਫਜ਼ੂਲ ਕਸਰਤਾਂ 'ਤੇ ਅਧਾਰਿਤ ਹੈ ਜਾਂ ਉਹ ਰਸਤਾ ਜੋ ਕਿ ਖੁਰਾਕ-ਵਿਗਿਆਨੀਆਂ ਦੀ ਸੋਚੀ ਸਮਝੀ ਸਲਾਹ ਅਤੇ ਸਰੀਰਕ ਚਰਬੀ ਘਟਾਉਣ ਵਿੱਚ ਮਾਹਰ ਖਿਡਾਰੀਆਂ ਦੇ ਤਜ਼ਰਬੇ ਨੂੰ ਜੋੜ ਕੇ ਤੁਹਾਡੇ ਲਈ ਤਿਆਰ ਕੀਤਾ ਗਿਆ ਹੈ।

ਪਰ ਇੱਥੇ ਫਿਰ ਸਵਾਲ ਖੜ੍ਹਾ ਹੁੰਦਾ ਹੈ ਕਿ ਜੇਕਰ ਸਿੱਧਾ ਜਾਣ ਵਾਲਾ ਰਸਤਾ ਚੁਣਨ ਨਾਲ ਸਰੀਰ ਨੂੰ ਨੁਕਸਾਨ ਹੁੰਦਾ ਹੈ ਤਾਂ ਲੋਕੀ ਇਹੋ ਜਿਹੇ ਪੰਗੇ ਲੈਂਦੇ ਹੀ ਕਿਉਂ ਹਨ। ਕਾਰਨ ਤਾਂ ਇਹੋ ਲੱਗਦਾ ਹੈ ਕਿ ਜ਼ਮਾਨਾ ਤੇਜ਼ ਹੋ ਰਿਹਾ ਹੈ ਅਤੇ ਅਸੀਂ ਹਰ ਖੇਤਰ ਵਿੱਚ ਜਲਦ ਤੋਂ ਜਲਦ ਨਤੀਜੇ ਹਾਸਲ ਕਰਨਾ ਚਾਹੁੰਦੇ ਹਾਂ। ਜਿਵੇਂ ਕਿ ਪਹਿਲਾਂ ਦੱਸਿਆ ਗਿਆ ਹੈ ਕਿ ਚਰਬੀ ਘਟਾਉਣ ਦੇ ਵਿਗਿਆਨ ਬਾਰੇ ਜਾਂ ਤਾਂ ਬਹੁਤੇ ਲੋਕਾਂ ਨੂੰ ਪਤਾ ਨਹੀਂ ਜਾਂ ਸੌਖੇ ਸ਼ਬਦਾਂ ਵਿੱਚ ਸਮਝਾਉਣਾ ਨਹੀਂ ਆਉਂਦਾ। ਇਸ ਵਿਸ਼ੇ ’ਤੇ ਏਧਰੋਂ ਉਧਰੋਂ ਮਿਲ ਰਹੇ ਸੀਮਿਤ ਗਿਆਨ ਦਾ ਆਪਣੇ ਉੱਪਰ ਤਜ਼ਰਬਾ ਕਰਨਾ ਸਾਡੀ ਸਿਹਤ ਲਈ ਹਾਨੀਕਾਰਕ ਸਿੱਧ ਹੋ ਸਕਦਾ ਹੈ ਪਰ ਅੱਜ ਕੱਲ੍ਹ ਦੇ ਕ੍ਰੈਸ਼-ਕੋਰਸ (Crash Course) ਵਾਲੇ ਜ਼ਮਾਨੇ ਵਿੱਚ ਕਿਸੇ ਵੀ ਚੀਜ਼ ਦੇ ਨਫੇ-ਨੁਕਸਾਨ ਬਾਰੇ ਆਰਾਮ ਨਾਲ ਬੈਠ ਕੇ ਸੋਚਣ ਦੀ ਕਿਸੇ ਕੋਲ ਵਿਹਲ ਕਿੱਥੇ ਹੈ, ਸਭ ਭੀੜ ਪਿੱਛੇ ਤੁਰੇ ਜਾ ਰਹੇ ਹਨ।

ਮੈਂ ਇਹ ਗੱਲ ਸਾਫ ਕਰਨੀ ਚਾਹਾਂਗਾ ਕਿ ਮੋਟਾਪੇ ਨੂੰ ਘਟਾਉਣ ਲਈ ਮੇਰੇ ਕੋਲ ਜਾਂ ਦੁਨੀਆਂ ਵਿੱਚ ਕਿਸੇ ਕੋਲ ਵੀ ਕੋਈ ਚਮਤਕਾਰੀ ਹੱਲ ਨਹੀਂ ਹੈ। ਜੋ ਲੋਕ ਭਾਰ ਘਟਾਉਣ ਵਾਲੀ ਕਿਸੇ ਚੀਜ਼ ਜਾਂ ਨੁਸਖੇ ਦੀ ਮਸ਼ਹੂਰੀ ‘ਜਾਦੂ ਦੀ ਪੁੜੀ’ ਕਹਿ ਕੇ ਕਰਦੇ ਹਨ, ਉਹ ਅਕਸਰ ਝੂਠ ਬੋਲ ਰਹੇ ਹੁੰਦੇ ਹਨ। ਜੇ ਸੱਚ-ਮੁੱਚ ਹੀ ਕੋਈ ਅਜਿਹਾ ਜਾਦੂਈ ਹੱਲ ਹੁੰਦਾ ਤਾਂ ਸਾਨੂੰ ਆਪਣੇ ਆਲੇ-ਦੁਆਲੇ ਮੋਟਾਪੇ ਤੋਂ ਸਤਾਏ ਹੋਏ ਇੰਨੇ ਲੋਕ ਨਜ਼ਰੀਂ ਨਾ ਪੈਂਦੇ।

ਭਾਵੇਂ ਸਾਡੇ ਕੋਲ ਕੋਈ ਚਮਤਕਾਰੀ ਹੱਲ ਨਾ ਹੋਵੇ, ਫਿਰ ਵੀ ਸਾਨੂੰ ਢੇਰੀ ਢਾਹੁਣ ਦੀ ਲੋੜ ਨਹੀਂ ਕਿਉਂਕਿ ਸਾਡੇ ਕੋਲ ਵਿਗਿਆਨ ਹੈ, ਵਿਗਿਆਨ ਵੱਲੋਂ ਖੋਜ ਕੀਤਾ ਗਿਆ ਗਿਆਨ ਹੈ ਅਤੇ ਗਿਆਨ ਨੂੰ ਸਮਝਣ ਲਈ ਦਿਮਾਗ ਹੈ। ਜੋ ਜਾਣਕਾਰੀ ਤੁਹਾਡੇ ਨਾਲ ਸਾਂਝੀ ਕੀਤੀ ਜਾਵੇਗੀ, ਉਹ ਉੱਘੇ ਖੁਰਾਕ ਵਿਗਿਆਨੀਆਂ ਵੱਲੋਂ ਕੀਤੇ ਗਏ ਸਰਵੇਖਣਾਂ ਦੇ ਤਜ਼ਰਬੇ ਦਾ ਸੁਮੇਲ ਹੈ ਜੋ ਕਿ ਤੁਹਾਡੇ ਸਰੀਰ ਨੂੰ ਅੰਦਰੋਂ ਅਤੇ ਬਾਹਰੋਂ ਬਿਹਤਰ ਕਰਨ ਵਿੱਚ ਬਹੁਤ ਮਦਦਗਾਰ ਸਿੱਧ ਹੋਵੇਗੀ। ਕਿਹਾ ਜਾਂਦਾ ਹੈ ਕਿ ਜੋ ਲੋਕ ਆਪਣੇ ਅਤੀਤ (ਬੀਤੇ) ’ਚ ਕੀਤੀਆਂ ਹੋਈਆਂ ਗਲਤੀਆਂ ਤੋਂ ਸਬਕ ਨਹੀਂ ਲੈਂਦੇ, ਉਨ੍ਹਾਂ ਨੂੰ ਭਵਿੱਖ ਵਿੱਚ ਵੀ ਉਸਦਾ ਖਮਿਆਜਾ ਭੁਗਤਣਾ ਪੈਂਦਾ ਹੈ।




**(ਚਲਦਾ)**

**M.D. Community Medicine)**
**(ਕਿਤਾਬ ‘ਮੋਟਾਪੇ ਤੋਂ ਮੁਕਤੀ’ ਦੇ ਲੇਖਕ)**
**99882 62849**

***ਪੰਨਾ 13 ਦਾ ਬਾਕੀ...***

ਇਸਦੇ ਵਾਪਰਨ ਤੋਂ ਤਿੰਨ ਤੋਂ ਦਸ ਘੰਟੇ ਪਹਿਲਾਂ ਪਤਾ ਜ਼ਰੂਰ ਲਗਾਇਆ ਜਾ ਸਕਦਾ ਹੈ ਅਤੇ ਲੋਕਾਂ ਨੂੰ ਸੁਚੇਤ ਕਰਕੇ ਹੋਣ ਵਾਲੇ ਨੁਕਸਾਨ ਨੂੰ ਘੱਟ ਕੀਤਾ ਜਾ ਸਕਦਾ ਹੈ। ਪਰੰਤੂ ਇਸ ਮਾਮਲੇ ਵਿੱਚ ਸਭ ਤੋਂ ਵੱਡੀ ਮੁਸ਼ਕਿਲ ਇਹ ਹੈ ਕਿ ਬੱਦਲ ਫਟਣ ਦੀ ਘਟਨਾ ਬਹੁਤ ਹੀ ਸੀਮਤ ਸਮੇਂ ਲਈ ਸੀਮਤ ਭੂਗੋਲਿਕ ਖੇਤਰ ਦੇ ਅੰਦਰ ਵਾਪਰਦੀ ਹੈ ਤੇ ਇਹ ਸੰਭਵ ਨਹੀਂ ਹੈ ਕਿ ਹਰ ਥਾਂ ਅਗਾਊਂ ਸੂਚਨਾ ਦੇਣ ਵਾਲੀ ਪੁਖਤਾ ਰਾਡਾਰ ਪ੍ਰਣਾਲੀ ਸਥਾਪਿਤ ਕੀਤੀ ਜਾ ਸਕੇ। ਇਸ ਲਈ ਅਕਸਰ ਹੀ ਇਹ ਘਟਨਾਵਾਂ ਜ਼ਮੀਨ ’ਤੇ ਸਥਾਪਿਤ ਮੌਸਮ ਸੰਬੰਧੀ ਸਟੇਸ਼ਨਾਂ ਦੀ ਕਾਰਜ ਪ੍ਰਣਾਲੀ ਦੇ ਘੇਰੇ ਤੋਂ ਬਾਹਰ ਰਹਿ ਜਾਂਦੀਆਂ ਹਨ। ਹਿਮਾਲਿਆ ਖੇਤਰ ਵਿੱਚ ਜਿੱਥੇ ਅਜਿਹੀਆਂ ਘਟਨਾਵਾਂ ਦੀ ਅਗਾਊਂ ਸੂਚਨਾ ਹਾਸਿਲ ਕਰਨ ਲਈ ਮੌਸਮ ਸੰਬੰਧੀ ਸਟੇਸ਼ਨਾਂ ਦੀ ਭਾਰੀ ਜ਼ਰੂਰਤ ਹੈ, ਇਹਨਾਂ ਦੀ ਗਿਣਤੀ ਲੋੜ ਤੋਂ ਬਹੁਤ ਘੱਟ ਹੈ। ਪੂਨੇ ਦੇ ਨੇੜੇ ਪਾਸ਼ਨ ਵਿੱਚ 4 ਅਕਤੂਬਰ 2010 ਨੂੰ ਬੱਦਲ ਫਟਣ ਦੀ ਘਟਨਾ ਸ਼ਾਇਦ ਭਾਰਤ ਦੇ ਮੌਸਮ ਵਿਗਿਆਨ ਦੇ ਇਤਿਹਾਸ ਵਿੱਚ ਪਹਿਲੀ ਘਟਨਾ ਸੀ ਜਿਸ ਬਾਰੇ ਇੱਕ ਨੌਜਵਾਨ ਵਿਗਿਆਨੀ ਨੇ ਪਹਿਲਾਂ ਹੀ ਪੇਸ਼ੀਨਗੋਈ ਕਰਕੇ ਉੱਚ ਅਧਿਕਾਰੀਆਂ ਨੂੰ ਸੂਚਿਤ ਕਰ ਦਿੱਤਾ ਸੀ। ਫਿਰ ਵੀ ਅਗਾਊਂ ਪ੍ਰਬੰਧਾਂ ਦੇ ਬਾਵਜੂਦ ਉਸ ਉਤਸ਼ਾਹੀ ਵਿਗਿਆਨੀ ਸਮੇਤ ਚਾਰ ਲੋਕਾਂ ਦੀ ਮੌਤ ਹੋ ਗਈ ਸੀ। ਦਰਅਸਲ ਅਜਿਹੀਆਂ ਕੁਦਰਤੀ ਘਟਨਾਵਾਂ ਤੋਂ ਲੋਕਾਂ ਦੀ ਜਾਨ ਮਾਲ ਦੀ ਰਾਖੀ ਲਈ ਇਸ ਖੇਤਰ ਵਿੱਚ ਹੋਰ ਖੋਜ ਕਾਰਜਾਂ ਦੀ ਲੋੜ ਹੈ ਜਿਸ ਨਾਲ ਅਜਿਹੀ ਤਕਨੀਕ ਵਿਕਸਿਤ ਕੀਤੀ ਜਾਵੇ ਜਿਸ ਨਾਲ ਨੁਕਸਾਨ ਨੂੰ ਘੱਟ ਤੋਂ ਘੱਟ ਕੀਤਾ ਜਾ ਸਕੇ। ਪਰ ਸਾਡੇ ਦੇਸ਼ ਵਿੱਚ ਸਥਾਪਿਤ ਰਾਜ ਪ੍ਰਬੰਧ ਨੇ ਇਸ ਜ਼ਿੰਮੇਵਾਰੀ ਤੋਂ ਪਾਸਾ ਵੱਟ ਕੇ ਲੋਕਾਈ ਨੂੰ ਉਜਾੜੇ ਲਈ ਖੁੱਲ੍ਹੀ ਛੱਡਿਆ ਹੋਇਆ ਹੈ।

**98556-56156**

***ਪੰਨਾ 14 ਦਾ ਬਾਕੀ...***

ਸਕਦੀ ਹੈ ਪਰ ਇਹਨਾਂ ਲੋਕਾਂ ਨੂੰ ਮਨੁੱਖੀ ਜ਼ਿੰਦਗੀ ਦੇਣ ਲਈ ਸਰਕਾਰ ਪੈਸੇ ਖਰਚਣ ਨੂੰ ਤਿਆਰ ਨਹੀਂ ਹੈ।

ਜਦੋਂ ਤੱਕ ਮਿਹਨਤਕਸ਼ਾਂ ’ਤੇ ਜਬਰ ਕਰਨ ਵਾਲੇ ਲੁਟੇਰੇ ਹਾਕਮ ਸੱਤਾ ’ਤੇ ਕਾਬਜ ਰਹਿਣਗੇ, ਉਦੋਂ ਤੱਕ ਇਹਨਾਂ ਲੋਕਾਂ ਦੀ ਹਾਲਤ ਨਹੀਂ ਬਦਲ ਸਕਦੀ। ਇਸ ਲਈ ਇਸ ਤਰ੍ਹਾਂ ਦੀਆਂ ਅਣਮਨੁੱਖੀ ਪ੍ਰਥਾਵਾਂ ਨੂੰ ਰੋਕਣ ਲਈ ਇਸ ਪ੍ਰਬੰਧ ਨੂੰ ਬਦਲਣ ਦੀ ਲੋੜ ਹੈ ਤੇ ਇਸ ਪ੍ਰਬੰਧ ਨੂੰ ਬਦਲ ਕੇ ਲੋਕਾਂ ਦਾ ਰਾਜ ਉਸਾਰੇ ਜਾਣ ਦੀ ਲੋੜ ਹੈ।

# ਕਮਾਲ ਦਾ ਬੰਦਾ ਸੀ ਕਮਾਲ ਪਾਸ਼ਾ



ਰਾਜਪਾਲ ਸਿੰਘ

ਇਸਲਾਮੀ ਦੇਸ਼ ਹੋਵੇ, ਇਸਲਾਮੀ ਦੇਸ਼ ਵੀ ਉਹ ਜਿਸਦੇ ਮੁਖੀ ਨੂੰ ਸਾਰੀ ਦੁਨੀਆ ਦੇ ਸੁੰਨੀ ਮੁਸਲਮਾਨ ਆਪਣਾ ਖਲੀਫ਼ਾ (ਆਗੂ) ਮੰਨਦੇ ਹੋਣ, ਹਜ਼ਰਤ ਮੁਹੰਮਦ ਦਾ ਵਾਰਿਸ ਮੰਨਦੇ ਹੋਣ, ਅਜਿਹੇ ਦੇਸ਼ ਵਿੱਚ ਮੁਖੀ ਦਾ ਅਹੁਦਾ ਹਾਸਲ ਕਰਨ ਵਾਲਾ ਵਾਲਾ ਵਿਅਕਤੀ ਨਾ ਸਿਰਫ ਖ਼ੁਦ ਹੀ ਸਾਰੇ ਮੁਸਲਮਾਨਾਂ ਦੇ ਧਾਰਮਿਕ ਆਗੂ ਹੋਣ ਦਾ ਰੁਤਬਾ ਤਿਆਗ ਦੇਵੇ, ਬਲਕਿ 99% ਮੁਸਲਮਾਨ ਆਬਾਦੀ ਵਾਲੇ ਦੇਸ਼ ਨੂੰ ਧਰਮ ਨਿਰਪੱਖ ਦੇਸ਼ ਐਲਾਨ ਦੇਵੇ, ਅਜਿਹਾ ਕਾਰਨਾਮਾ ਕੋਈ ਕਮਾਲ ਦਾ ਬੰਦਾ ਹੀ ਕਰ ਸਕਦਾ ਹੈ। ਫਿਰ ਇਹ ਧਰਮ ਨਿਰਪੱਖਤਾ ਵੀ ਐਂਵੇਂ ਕੈਂਵੇਂ ਦੀ ਨਹੀਂ ਕਿ ਬੱਸ ਐਲਾਨ ਕਰ ਦਿੱਤਾ ਜਾਂ ਸਾਡੇ ਵਾਂਗੂੰ ਸੰਵਿਧਾਨ ਵਿੱਚ ਦਰਜ ਕਰ ਦਿੱਤਾ ਕਿ ਇਹ ਦੇਸ਼ ਸੈਕੂਲਰ ਹੈ। ਉਸ ਨੇ ਅਸਲ ਵਿੱਚ ਬੜੀਆਂ ਵੱਡੀਆਂ ਤਬਦੀਲੀਆਂ ਲਾਗੂ ਕੀਤੀਆਂ। ਸਾਰੀਆਂ ਧਾਰਮਿਕ ਅਦਾਲਤਾਂ ਖਤਮ ਕਰ ਦਿੱਤੀਆਂ, ਧਾਰਮਿਕ ਅਦਾਰਿਆਂ ਵੱਲੋਂ ਚਲਾਏ ਜਾਂਦੇ ਸਕੂਲ ਬੰਦ ਕਰ ਦਿੱਤੇ, ਧਾਰਮਿਕ ਮੰਤਰਾਲਾ ਖਤਮ ਕਰ ਦਿੱਤਾ, ਇਸਲਾਮਿਕ ਕੈਲੰਡਰ ਦੀ ਜਗ੍ਹਾ ਬਾਕੀ ਦੁਨੀਆ ਵਿੱਚ ਪ੍ਰਚਲਿਤ ਕੈਲੰਡਰ ਲਾਗੂ ਕਰ ਦਿੱਤਾ, ਸ਼ੁਕਰਵਾਰ ਦੀ ਜਗ੍ਹਾ ਐਤਵਾਰ ਨੂੰ ਛੁੱਟੀ ਦਾ ਦਿਨ ਬਣਾਇਆ, ਔਰਤਾਂ ਦੇ ਹਿਜ਼ਾਬ ਪਹਿਣਨ ਉੱਤੇ ਪਾਬੰਦੀ ਲਗਾ ਦਿੱਤੀ, ਲਿਖਣ ਲਈ ਅਰਬੀ ਲਿਪੀ ਦੀ ਥਾਂ ਰੋਮਨ ਲਿਪੀ ਲਾਗੂ ਕਰ ਦਿੱਤੀ, ਯਾਨੀ ਕਿ ਧਾਰਮਿਕ ਕੱਟੜਪੁਣੇ, ਪੱਛੜੇਪਣ ਅਤੇ ਵਿਕਸਿਤ ਦੁਨੀਆ ਤੋਂ ਵੱਖ ਰੱਖਣ ਵਾਲੀ ਹਰ ਚੀਜ ਉੱਤੇ ਪਾਬੰਦੀ ਲਗਾ ਦਿੱਤੀ।

ਕੀ ਤੁਸੀਂ ਜਾਣਦੇ ਹੋ ਕਿ ਅਜਿਹਾ ਕਿੱਥੇ ਹੋਇਆ ਅਤੇ ਧਰਮ ਦੀ ਜਕੜ ਤੋੜਨ ਲਈ ਐਡੇ ਇਨਕਲਾਬੀ ਕਦਮ ਚੁੱਕਣ ਵਾਲਾ ਇਹ ਸਖ਼ਸ਼ ਕੌਣ ਸੀ?

**ਤੁਰਕੀ ਦੀਆਂ ਘਟਨਾਵਾਂ ਨਾਲ ਭਾਰਤ ਦਾ ਸਬੰਧ**

ਔਟੋਮਾਨ ਸਾਮਰਾਜ (ਤੁਰਕੀ) ਦਾ ਸੁਲਤਾਨ ਕਿਉਂਕਿ ਸਾਰੀ ਦੁਨੀਆ ਦੇ ਮੁਸਲਮਾਨਾਂ ਦਾ ਖਲੀਫ਼ਾ, ਭਾਵ ਰਾਜਨੀਤਕ ਅਤੇ ਧਾਰਮਿਕ ਆਗੂ, ਮੰਨਿਆ ਗਿਆ ਸੀ। ਇਸ ਲਈ ਜਦ ਇਸਦੀ ਜੰਗ ਬ੍ਰਿਟੇਨ ਵਾਲੀ ਧਿਰ ਨਾਲ ਛਿੜ ਗਈ ਤਾਂ ਸਾਰੇ ਮੁਸਲਮਾਨਾਂ ਵਿੱਚ ਅੰਗਰੇਜਾਂ ਪ੍ਰਤੀ ਰੋਸ ਪੈਦਾ ਹੋ ਗਿਆ। ਖਾਸ ਕਰ ਜਦ ਔਟੋਮਾਨ ਸਾਮਰਾਜ ਬ੍ਰਿਟੇਨ-ਫਰਾਂਸ ਧਿਰ ਦੀਆਂ ਫੌਜਾਂ ਤੋਂ ਹਾਰ ਗਿਆ ਤਾਂ ਜੇਤੂ ਧਿਰਾਂ ਨੇ ਇਸਦੇ ਕਬਜੇ ਹੇਠਲੇ ਇਲਾਕੇ ਇਸ ਨਾਲੋਂ ਤੋੜ ਦਿੱਤੇ। ਇਸ ਨਾਲ ਮੁਸਲਮਾਨਾਂ ਨੂੰ ਲੱਗਿਆ ਕਿ ਉਨ੍ਹਾਂ ਦੇ ਖਲੀਫ਼ੇ ਦੀ ਪਾਵਰ ਨੂੰ ਖਤਮ ਕੀਤਾ ਜਾ ਰਿਹਾ ਹੈ। ਇਹ ਰੋਸ ਭਾਰਤ ਦੇ ਮੁਸਲਮਾਨਾਂ ਵਿੱਚ ਜਿਆਦਾ ਹੀ ਜਾਗਿਆ ਜਿਸ ਦਾ ਇੱਕ ਕਾਰਨ ਇਹ ਵੀ ਸੀ ਕਿ ਇੱਥੇ ਉਹ ਖ਼ੁਦ ਵੀ ਅੰਗਰੇਜਾਂ ਦੀ ਹਕੂਮਤ ਹੇਠ ਰਹਿ ਰਹੇ ਸਨ। ਸੋ ਅੰਗਰੇਜ਼, ਭਾਰਤ ਅਤੇ ਤੁਰਕੀ ਦੇ ਮੁਸਲਮਾਨਾਂ ਦੇ ਸਾਂਝੇ ਦੁਸ਼ਮਣ ਬਣ ਗਏ। ਉਧਰ ਕਾਂਗਰਸ ਇਸੇ ਸਮੇਂ ਅੰਗਰੇਜ਼ ਸਰਕਾਰ ਖਿਲਾਫ਼ ਨਾਮਿਲਵਰਤਣ ਲਹਿਰ ਸ਼ੁਰੂ ਕਰ ਰਹੀ ਸੀ, ਮਹਾਤਮਾ ਗਾਂਧੀ ਨੇ ਮੁਸਲਮਾਨਾਂ ਨੂੰ ਅੰਗਰੇਜ਼ ਵਿਰੋਧੀ ਲਹਿਰ ਵਿੱਚ ਖਿੱਚਣ ਲਈ ਉਨ੍ਹਾਂ ਵੱਲੋਂ ਅੰਗਰੇਜਾਂ ਦੇ ਵਿਰੋਧ ਵਿੱਚ ਚਲਾਏ ਜਾ ਰਹੇ ਖਿਲਾਫ਼ਤ ਅੰਦੋਲਨ ਦੀ ਹਮਾਇਤ ਕਰ ਦਿੱਤੀ। ਗਾਂਧੀ ਦੀ ਇਹ ਨੀਤੀ ਕਾਮਯਾਬ ਰਹੀ ਅਤੇ ਨਾਮਿਲਵਰਤਣ ਲਹਿਰ ਦੌਰਾਨ ਹਿੰਦੂ ਮੁਸਲਮਾਨ ਇਕੱਠੇ ਹੋ ਕੇ ਅੰਗਰੇਜਾਂ ਖਿਲਾਫ ਲੜਾਈ ਵਿੱਚ ਸ਼ਾਮਲ ਹੋਏ ਹਾਲਾਂ ਕਿ ਦੋਹਾਂ ਦੀ ਪ੍ਰੇਰਕ ਸ਼ਕਤੀ ਵੱਖ ਵੱਖ ਸੀ। ਇਹ ਵਰਣਨਯੋਗ ਹੈ ਕਿ ਖਲੀਫ਼ੇ ਦੇ ਹੱਕ ਵਿੱਚ ਬਾਕੀ ਦੁਨੀਆਂ ਦੇ ਮੁਸਲਮਾਨਾਂ ਨੇ ਥੋੜ੍ਹੀ ਬਹੁਤ ਆਵਾਜ ਤਾਂ ਉਠਾਈ ਪਰ ਜਨਤਕ ਲਹਿਰ ਦੇ ਰੂਪ ਵਿੱਚ ਭਾਰਤ ਵਿੱਚ ਹੀ ਵਿਰੋਧ ਹੋਇਆ। ਇਥੋਂ ਤਾਂ ਬਹੁਤ ਸਾਰੇ ਮੁਸਲਮਾਨ ਅਫਗਾਨਿਸਤਾਨ ਰਸਤੇ ਤੁਰਕੀ ਪਹੁੰਚ ਕੇ ਲੜਾਈ ਵਿੱਚ ਸ਼ਾਮਲ ਹੋਣ ਲਈ ਵੀ ਚੱਲ ਪਏ ਸਨ। ਪਰ ਜਦ 1923 ਵਿੱਚ ਕਮਾਲ ਪਾਸ਼ਾ ਨੇ ਖਲੀਫ਼ੇ ਦੀ ਪਦਵੀ ਤੁਰਕੀ ਵਿੱਚ ਹੀ ਸਮਾਪਤ ਕਰ ਦਿੱਤੀ ਤਾਂ ਖਿਲਾਫ਼ਤ ਲਹਿਰ ਦਾ ਵੀ ਭੋਗ ਪੈ ਗਿਆ। ਉਂਝ ਭਾਰਤ ਦੀ ਆਜਾਦੀ ਦੇ ਇਤਿਹਾਸਕਾਰਾਂ ਲਈ ਇਹ ਬਹਿਸ ਦਾ ਮੁੱਦਾ ਹੈ ਕਿ ਕੀ ਕਾਂਗਰਸ ਨੂੰ ਇਸ ਪਿਛਾਂਹਖਿੱਚੂ ਧਾਰਮਿਕ ਰੂਪ ਵਾਲੀ ਲਹਿਰ ਦਾ ਸਮਰਥਨ ਕਰਨਾ ਚਾਹੀਦਾ ਸੀ ਜਾਂ ਨਹੀਂ? ਅਤੇ ਕੀ ਇਸਦਾ ਆਜਾਦੀ ਦੀ ਲੜਾਈ ਵਿੱਚ ਕੋਈ ਹਾਂ-ਪੱਖੀ ਰੋਲ ਬਣਦਾ ਹੈ?

ਅਜਿਹਾ ਹੋਇਆ ਸੀ, ਲਗਭਗ ਸੌ ਸਾਲ ਪਹਿਲਾਂ ਤੁਰਕੀ ਵਿੱਚ। ਅਤੇ ਇਹ ਕਦਮ ਚੁੱਕਣ ਵਾਲਾ ਇਨਸਾਨ ਸੀ ਮੁਸਤਫ਼ਾ ਕਮਾਲ ਪਾਸ਼ਾ। ਉਸ ਦੇ ਨਾਂ ਵਿੱਚ 'ਕਮਾਲ' ਸ਼ਬਦ ਐਂਵੇਂ ਨਹੀਂ ਸ਼ਾਮਲ ਹੋਇਆ ਸੀ ਜਾਂ ਇਹ ਨਹੀਂ ਕਿ ਉਸ ਨੇ ਆਪਣੇ ਨਾਮ ਨੂੰ ਸਾਰਥਿਕ ਕਰਨ ਲਈ ਇਹ ਕੰਮ ਕੀਤੇ, ਬਲਕਿ ਉਸਦੀ ਵਿਲੱਖਣ ਯੋਗਤਾ ਕਰਕੇ ਹੀ ਉਸ ਨੂੰ ਕਮਾਲ ਨਾਮ ਮਿਲਿਆ ਸੀ। ਪੰਜਾਬੀ ਵਿੱਚ ਜੋ ਅਸੀਂ 'ਕਮਾਲ' ਸ਼ਬਦ ਵਰਤਦੇ ਹਾਂ ਇਹ ਮੂਲ ਰੂਪ ਵਿੱਚ ਤੁਰਕੀ ਭਾਸ਼ਾ ਦਾ ਸ਼ਬਦ ਹੈ। ਮੁਸਤਫ਼ਾ ਕਮਾਲ ਦਾ ਅਸਲ ਨਾਂ ਤਾਂ ਅਲੀ ਰਜਾ ਮੁਸਤਫ਼ਾ ਸੀ, ਪਰ ਬਚਪਨ ਵਿੱਚ ਹੀ ਉਸਦੀ ਵਿਸ਼ੇਸ਼ ਯੋਗਤਾ ਕਰਕੇ ਉਸ ਦੇ ਹਿਸਾਬ ਦੇ ਅਧਿਆਪਕ ਨੇ ਉਸ ਨੂੰ 'ਕਮਾਲ' ਕਹਿਕੇ ਬੁਲਾਉਣਾ ਸ਼ੁਰੂ ਕਰ ਦਿੱਤਾ ਕਿ ਤੂੰ ਤਾਂ ਕਮਾਲ ਹੀ ਹੈਂ। ਫਿਰ ਫੌਜ ਦੀ ਅਗਵਾਈ ਕਰਨ ਸਮੇਂ ਉਸ ਦੇ ਸਤਿਕਾਰ ਵਿੱਚ 'ਪਾਸ਼ਾ' ਸ਼ਬਦ ਨਾਲ ਜੁੜ ਗਿਆ, ਸੋ ਉਸ ਨੂੰ ਇਤਿਹਾਸ ਵਿੱਚ ਅਲੀ ਰਜਾ ਮੁਸਤਫ਼ਾ ਦੀ ਥਾਂ ਕਮਾਲ ਪਾਸ਼ਾ ਜਾਂ ਫਿਰ ਕਮਾਲ ਪਾਸ਼ਾ ਅਤਾਤੁਰਕ ਵਜੋਂ ਜਾਣਿਆ ਜਾਂਦਾ ਹੈ (ਅਤਾਤੁਰਕ ਦਾ ਅਰਥ ਹੈ 'ਤੁਰਕੀ ਦਾ ਪਿਤਾਮਾ')

ਮੁਸਤਫ਼ਾ ਕਮਾਲ ਦਾ ਜਨਮ 1881 ਵਿੱਚ ਹੋਇਆ ਅਤੇ ਚੜ੍ਹਦੀ ਉਮਰ ਵਿਚ ਹੀ ਉਹ ਮਿਲਟਰੀ ਅਕੈਡਮੀ ਤੋਂ ਸਿਖਲਾਈ ਲੈ ਕੇ ਫੌਜ ਵਿੱਚ ਭਰਤੀ ਹੋ ਗਿਆ। ਫੌਜ ਵਿੱਚ ਉਸ ਨੇ ਆਪਣੀ ਕਮਾਂਡਰ ਵਜੋਂ ਕਾਬਲੀਅਤ ਦਾ ਪ੍ਰਗਟਾਵਾ ਕਰਦੇ ਹੋਏ ਬਹੁਤ ਨਾਮਣਾ ਖੱਟਿਆ। ਤੁਰਕੀ ਉਸ ਸਮੇਂ ਬਹੁਤ ਵੱਡਾ ਸਾਮਰਾਜ ਸੀ, ਜਿਸ ਨੂੰ ਔਟੋਮਾਨ ਸਾਮਰਾਜ ਵਜੋਂ ਜਾਣਿਆ ਜਾਂਦਾ ਸੀ। ਪਹਿਲੀ ਸੰਸਾਰ ਜੰਗ ਦੌਰਾਨ ਔਟੋਮਾਨ ਸਾਮਰਾਜ ਜਰਮਨੀ ਵਾਲੇ ਪਾਸੇ ਸੀ ਜਿਨ੍ਹਾਂ ਨੂੰ ਧੁਰੀ ਤਾਕਤਾਂ ਕਿਹਾ ਜਾਂਦਾ ਸੀ। ਮੁਸਤਫ਼ਾ ਕਮਾਲ ਨੇ ਇਸ ਸੰਸਾਰ ਜੰਗ ਦੌਰਾਨ ਬਹੁਤ ਬਹਾਦਰੀ ਦਿਖਾਈ ਅਤੇ ਇੱਕ ਯੋਗ ਕਮਾਂਡਰ ਵਜੋਂ ਪ੍ਰਸਿੱਧ ਹੋਇਆ। ਵਿਰੋਧ ਵਿੱਚ ਲੜ ਰਹੀ ਇੰਗਲੈਂਡ ਦੀ ਫੌਜ ਦੇ ਅਫਸਰਾਂ ਦਾ ਵੀ ਇਹ ਮੰਨਣਾ ਸੀ ਕਿ ਮੁਸਤਫ਼ਾ ਕਮਾਲ ਜਿੱਥੇ ਕਮਾਂਡ ਕਰ ਰਿਹਾ ਹੁੰਦਾ ਸੀ, ਤੁਰਕੀ ਦੀ ਉਹ ਫੌਜ ਕਦੇ ਨਹੀਂ ਹਾਰੀ ਸੀ। 1915 ਵਿੱਚ ਉਸਦੀ ਅਗਵਾਈ ਹੇਠ ਤੁਰਕੀ ਦੀਆਂ ਫੌਜਾਂ ਬ੍ਰਿਟਿਸ਼ ਅਤੇ ਫਰਾਂਸੀਸੀ ਫੌਜਾਂ ਨੂੰ ਇਸਤੰਬੂਲ (ਤੁਰਕੀ ਦੀ ਪਹਿਲੀ ਰਾਜਧਾਨੀ) ਉੱਤੇ ਕਬਜਾ ਕਰਨ ਤੋਂ ਰੋਕਣ ਵਿੱਚ ਕਾਮਯਾਬ ਰਹੀਆਂ ਜਿਸ ਨਾਲ ਉਸ ਨੂੰ ਬਹੁਤ ਮਾਣ ਮਿਲਿਆ।

ਪਹਿਲੀ ਸੰਸਾਰ ਜੰਗ ਵਿੱਚ ਔਟੋਮਾਨ ਸਾਮਰਾਜ ਦੇ ਹਾਰ ਜਾਣ ਬਾਅਦ ਜੇਤੂ ਰਹੀਆਂ ਧਿਰਾਂ, ਬ੍ਰਿਟੇਨ ਅਤੇ ਫਰਾਂਸ, ਨੇ ਇਸ ਸਾਮਰਾਜ ਵੱਲੋਂ ਅਧੀਨ ਕੀਤੇ ਗਏ ਹਿੱਸਿਆਂ ਨੂੰ ਆਪਸ ਵਿੱਚ ਵੰਡ ਲਿਆ। ਜੰਗ ਬਾਅਦ ਹੋਈ ਸੰਧੀ ਰਾਹੀਂ ਤੁਰਕੀ ਵਿੱਚ ਚਾਹੇ ਸੁਲਤਾਨ ਦੀ ਸੱਤਾ ਕਾਇਮ ਰੱਖੀ ਗਈ ਪਰ ਇਸ ਵਿੱਚ ਬ੍ਰਿਟੇਨ ਦੀ ਬਹੁਤ ਦਖਲਅੰਦਾਜ਼ੀ ਸੀ। ਇਸ ਦੇ ਖਿਲਾਫ਼ ਕਮਾਲ ਪਾਸ਼ਾ ਨੇ ਤੁਰਕੀ ਦੀ ਕੌਮੀ ਲਹਿਰ ਸ਼ੁਰੂ ਕੀਤੀ। ਫੌਜ ਵਿੱਚ ਉੱਚੇ ਆਹੁਦੇ ਉੱਤੇ ਹੋਣ ਅਤੇ ਸੰਸਾਰ ਜੰਗ ਦੌਰਾਨ ਚੰਗਾ ਨਾਮਣਾ ਖੱਟਣ ਕਰਕੇ ਉਸਦਾ ਕਾਫੀ ਪ੍ਰਭਾਵ ਸੀ। ਜਦ ਬ੍ਰਿਟੇਨ ਨੂੰ ਲੱਗਾ ਕਿ ਤੁਰਕੀ ਦੀ ਕੌਮੀ ਲਹਿਰ ਤੁਰਕੀ ਨੂੰ ਉਸ ਦੇ ਹੱਥੋਂ ਕੱਢ ਸਕਦੀ ਹੈ ਤਾਂ ਉਸ ਨੇ ਸਿੱਧੀ ਕਾਰਵਾਈ ਕਰਕੇ ਕੁਝ ਆਗੂਆਂ ਨੂੰ ਗ੍ਰਿਫਤਾਰ ਕਰ ਲਿਆ ਅਤੇ ਪੂਰੀ ਤਰ੍ਹਾਂ ਆਪਣੀ ਕਠਪੁਤਲੀ ਸਰਕਾਰ ਕਾਇਮ ਕਰ ਦਿੱਤੀ। ਇਸ ਕਠਪੁਤਲੀ ਸਰਕਾਰ ਨੇ ਕਮਾਲ ਪਾਸ਼ਾ ਅਤੇ ਕੌਮੀ ਲਹਿਰ ਦੇ ਹੋਰ ਆਗੂਆਂ ਨੂੰ ਕਾਫ਼ਿਰ ਕਰਾਰ ਦੇ ਦਿੱਤਾ ਅਤੇ ਕਿਹਾ ਕਿ ਸੱਚੇ ਮੁਸਲਮਾਨਾਂ ਨੂੰ ਬਾਗੀਆਂ ਦਾ ਸਾਥ ਨਹੀਂ ਦੇਣਾ ਚਾਹੀਦਾ (ਸਾਡੇ ਜਿਵੇਂ ਗ਼ਦਰੀਆਂ ਬਾਰੇ ਕਿਹਾ ਗਿਆ ਸੀ ਕਿ ਸੱਚੇ ਸਿੱਖਾਂ ਨੂੰ ਇਨ੍ਹਾਂ ਦਾ ਸਾਥ ਨਹੀਂ ਦੇਣਾ ਚਾਹੀਦਾ)। ਇਸਦੇ ਜਵਾਬ ਵਿੱਚ ਕਮਾਲ ਪਾਸ਼ਾ ਨੇ ਐਲਾਨ ਕੀਤਾ ਕਿ ਤੁਰਕੀ ਦੀ ਅਸਲ ਸਰਕਾਰ ਅੰਕਾਰਾ ਵਿਖੇ ਹੈ, ਉਸਦੇ ਐਲਾਨ ਨੂੰ ਚੰਗਾ ਹੁੰਗਾਰਾ ਮਿਲਿਆ ਕਿਉਂਕਿ ਸਭ ਜਾਣਦੇ ਸਨ ਕਿ ਦੂਜੇ ਪਾਸੇ ਦੀ ਸਰਕਾਰ ਤਾਂ ਬ੍ਰਿਟੇਨ ਦੀ ਕਠਪੁਤਲੀ ਹੀ ਹੈ।



ਕੌਮੀ ਲਹਿਰ ਨੂੰ ਦਬਾਉਣ ਲਈ ਪਹਿਲਾਂ ਸੁਲਤਾਨ ਨੇ ਆਪਣੀ ਨਿੱਜੀ ਸੈਨਾ ਭੇਜੀ ਪਰ ਉਸ ਵਿਚੋਂ ਬਹੁਤੇ ਸੈਨਿਕ ਬਾਗੀਆਂ ਨਾਲ ਰਲ ਗਏ। ਇਹ ਵੇਖ ਕੇ ਬ੍ਰਿਟੇਨ ਨੇ ਆਪਣੀ ਫੌਜ ਭੇਜਣੀ ਚਾਹੀ ਪਰ ਬ੍ਰਿਟੇਨ ਦੇ ਲੋਕ ਸੰਸਾਰ ਜੰਗ ਲੜਕੇ ਹਟੇ ਹੋਣ ਕਾਰਣ ਇਸ ਦੇ ਹੱਕ ਵਿੱਚ ਨਹੀਂ ਸਨ, ਸੋ ਬ੍ਰਿਟੇਨ ਨੇ ਯੂਨਾਨੀ ਫੌਜਾਂ ਨੂੰ ਅੱਗੇ ਲਾਇਆ।

ਦੂਜੇ ਪਾਸੇ ਕਮਾਲ ਨੇ ਸੋਵੀਅਤ ਰੂਸ ਤੋਂ ਮਦਦ ਲਈ। ਉਸ ਨੇ 16 ਮਾਰਚ 1921 ਨੂੰ ਸੋਵੀਅਤ ਰੂਸ ਨਾਲ ਭਰਾਤਰੀ ਸੰਧੀ ਕੀਤੀ ਹਾਲਾਂ ਕਿ ਉਸ ਸਮੇਂ ਨਾ ਤਾਂ ਮੁਸਤਫ਼ਾ ਕਮਾਲ ਦੀ ਸਰਕਾਰ ਅਤੇ ਨਾ ਹੀ ਲੈਨਿਨ ਦੀ ਸੋਵੀਅਤ ਸਰਕਾਰ ਨੂੰ ਦੁਨੀਆ ਦੇ ਬਾਕੀ ਦੇਸ਼ਾਂ ਵੱਲੋਂ ਮਾਨਤਾ ਸੀ। ਚਾਹੇ ਰੂਸ ਵਿੱਚ ਕਮਿਊਨਿਸਟ ਸਰਕਾਰ ਪੱਕੇ ਪੈਰੀਂ ਨਹੀਂ ਸੀ ਅਤੇ ਘਰੇਲੂ ਜੰਗ ਵਿੱਚ ਉਲਝੀ ਹੋਈ ਸੀ ਪਰ ਉਸ ਨੇ

***ਬਾਕੀ ਪੰਨਾ 23 'ਤੇ***

*ਬਾਤਾਂ ਉਮਰ ਅਤੇ ਸਿਹਤਮੰਦ ਬੁਢਾਪੇ ਦੀਆਂ-7*

# ਬੁਢਾਪਾ ਅਤੇ ਕੌਸਮੈਟਿਕਸ



**ਡਾ. ਸੁਰੇਸ਼ ਰਤਨ**

*(ਡਾਕਟਰ ਸੁਰੇਸ਼ ਰਤਨ ਇਕ ਜੀਵ-ਵਿਗਿਆਨੀ ਹਨ ਜੋ ਮਨੁੱਖੀ ਉਮਰ ਤੇ ਬੁਢਾਪੇ ਬਾਰੇ ਆਪਣੀਆਂ ਵਿਗਿਆਨਕ ਖੋਜਾਂ ਕਰਕੇ ਸੰਸਾਰ ਪ੍ਰਸਿੱਧ ਹਨ। ਉਹ ਅੱਜ ਕੱਲ੍ਹ ਡੈਨਮਾਰਕ ਵਿਖੇ ਰਹਿ ਰਹੇ ਹਨ। ਇਹ ਲੇਖ ਉਨ੍ਹਾਂ ਦੇ ਕਰੋਨਾ ਵਾਇਰਸ ਕਰਕੇ ਲੌਕ-ਡਾਊਨ ਦਰਮਿਆਨ, ਅਪ੍ਰੈਲ-ਮਈ 2020 ਵਿੱਚ ਕੀਤੀ ਹੋਈ ਇਕ ਅਠੱਤੀ ਗੱਲਾਂ ਬਾਤਾਂ ਦੀ ਫੇਸਬੁੱਕ ਦੀ ਲੜੀ ਜੋ ਯੂ-ਟਿਊਬ 'ਤੇ ਵੀ ਸੁਣੀ ਜਾ ਸਕਦੀ ਹੈ, ਦਾ ਲਿਖਤੀ ਰੂਪਾਂਤਰਣ ਹੈ, ਜਿਸਨੂੰ ਅਸੀਂ ਪਾਠਕਾਂ ਨਾਲ ਸਾਂਝਾ ਕਰ ਰਹੇ ਹਾਂ। ਇਸ ਵਾਰ ਪੇਸ਼ ਹੈ ਲੜੀ ਨੰਬਰ 17 ਤੇ 18)*

ਹੁਣ ਤੀਕ ਅਸੀਂ ਅਮਰ ਰਹਿਣ ਵਾਲੀ ਸਮੀਕਰਣ E=Gmcxc ਵਿਚਲੇ ਪਹਿਲੇ ਫੈਕਟਰ G ਯਾਨਿ ਜੀਨਾਂ ਵਿੱਚ ਹੋ ਰਹੀਆਂ ਖੋਜਾਂ ਬਾਰੇ ਗੱਲ ਕੀਤੀ ਸੀ। ਭਵਿੱਖ ਵਿੱਚ ਅਸੀਂ ਜੀਨਾਂ ਨੂੰ ਬਦਲਾਂਗੇ ਵੀ ਅਤੇ ਜੀਨਾਂ ਵਿੱਚ ਸੁਧਾਰ ਲਿਆਉਣ ਦੇ ਸਮਰੱਥ ਵੀ ਹੋ ਜਾਵਾਂਗੇ। ਇਸ ਦਿਸ਼ਾ ਵਿੱਚ ਜੈਨੇਟਿਕ ਇੰਜੀਨੀਅਰਿੰਗ ਰਾਹੀਂ ਵੱਡੇ ਪੱਧਰ ਦੀ ਖੋਜ ਖੂਬ ਅੱਗੇ ਵਧ ਰਹੀ ਹੈ। ਅਸੀਂ ਆਪਣੇ ਆਪ ਨੂੰ ਰੋਬੋਟਾਂ ਵਿੱਚ ਡਾਊਨਲੋਡ ਕਰਨ ਦੀਆਂ ਗੱਲਾਂ ਵੀ ਕਰਨ ਲੱਗ ਪਏ ਹਾਂ। ਖਾਸ ਕਰਕੇ ਰੋਬੋਟ ਵਿੱਚ ਦਿਮਾਗ ਵਰਗੀ ਸਮਰੱਥਾ ਜਾਂ ਸਾਡੀ ਯਾਦਦਾਸ਼ਤ ਦਾ ਆ ਜਾਣਾ ਕਿਸੇ ਚਮਤਕਾਰੀ ਅਨੁਭਵ ਤੋਂ ਘੱਟ ਨਹੀਂ ਹੋਵੇਗਾ। ਹੈਰਾਨੀਜਨਕ ਤਾਂ ਹੈ ਪਰ ਹੋ ਸਕਦਾ ਕੱਲ੍ਹ ਨੂੰ ਸਾਡੇ ਸਰੀਰਕ ਢਾਂਚੇ ਵੀ ਧਾਤਾਂ ਦੇ ਬਨਣ ਲੱਗ ਪੈਣ। ਇਸ ਸੰਕਲਪ ਨੂੰ 'ਟਰਾਂਸਹਿਊਮਨਿਜਮ' ਕਿਹਾ ਜਾਂਦਾ ਹੈ। ਅੱਗੇ ਕਈ ਸਵਾਲ ਸਾਡੇ ਮਨ ਵਿੱਚ ਉੱਭਰਦੇ ਹਨ। ਕੀ ਜੈਨੇਟਿਕ ਇੰਜੀਨੀਅਰਿੰਗ ਦੇ ਅਜੇਹੇ ਖੋਜ ਕਾਰਜ ਸਾਡੇ ਮਨੁੱਖ ਹੋਣ ਨੂੰ ਚੁਣੌਤੀ ਤਾਂ ਨਹੀਂ ਦੇ ਰਹੇ ? ਅਸੀਂ ਮਨੁੱਖ ਕੀ ਹਾਂ ? ਕੀ ਹੋਮੋਸੇਪੀਅਨਾਂ ਨੂੰ ਹੀ ਮਨੁੱਖ ਕਿਹਾ ਜਾਂਦਾ ਹੈ ? ਜਾਂ ਸਾਨੂੰ ਹੋਮੋਸੇਪੀਅਨਾਂ ਤੋਂ ਮਨੁੱਖ ਬਨਣਾ ਪੈਂਦਾ ਹੈ ? ਹੋਰ ਕਿਸੇ ਵੀ ਜਾਨਵਰ ਨੂੰ ਅਜਿਹੀ ਸਥਿਤੀ ਵਿੱਚੋਂ ਨਹੀਂ ਲੰਘਣਾ ਪੈਂਦਾ। ਪਰ ਮਨੁੱਖ ਦੀ ਤਾਂ ਅਸਲ ਕਹਾਣੀ ਹੀ ਹੋਮੋਸੇਪੀਅਨਾਂ ਤੋਂ ਮਨੁੱਖ ਬਨਣ ਦੀ ਹੈ।

ਪੱਛਮੀ ਧਾਰਮਿਕ ਤੇ ਸੱਭਿਆਚਾਰਿਕ ਧਾਰਨਾ ਹੈ ਕਿ ਰੱਬ ਨੇ ਇਨਸਾਨ ਵਿੱਚ ਆਪਣੇ ਆਪ ਨੂੰ ਹੀ ਢਾਲਿਆ ਹੈ ਅਤੇ ਅਸੀਂ ਸਭ ਤੋਂ ਉੱਤਮ ਹਾਂ ਇਸ ਲਈ ਇਸ ਵਿਚ ਛੇੜ-ਛਾੜ ਕਰਨ ਦੀ ਕੋਈ ਜਰੂਰਤ ਹੀ ਨਹੀਂ। ਦੂਜੇ ਪਾਸੇ ਇਨਸਾਨ ਅਨੇਕ ਬਿਮਾਰੀਆਂ ਨਾਲ ਜੂਝ ਰਿਹਾ ਹੈ ਜਿਨ੍ਹਾਂ ਬਾਰੇ ਖੋਜ ਕਰਨ ਦੀ ਲੋੜ ਹੁੰਦੀ ਹੈ। ਵਿਚਾਰ ਕੀਤਾ ਗਿਆ ਕਿ ਜਦੋਂ ਸੁਕਰਾਣੂ ਅਤੇ ਆਂਡੇ ਦੇ ਮੇਲ ਤੋਂ ਨਵਾਂ ਜੀਵ ਉਤਪੰਨ ਹੁੰਦਾ ਹੈ ਕੀ ਉਦੋਂ ਤੋਂ ਹੀ ਉਸ ਨੂੰ ਮਨੁੱਖ ਕਿਹਾ ਜਾ ਸਕਦਾ ਹੈ ? ਜਾਂ ਜਦੋਂ ਬੱਚੇ ਦੇ ਕੁੱਝ ਸਾਲ ਵੱਡਾ ਹੋਣ ਤੇ ਉਸ ਨੂੰ ਮਨੁੱਖ ਕਹਾਂਗੇ ? ਕੀ ਮਨੁੱਖ ਇਕ ਜੈਵਿਕ ਸੰਕਲਪ ਹੈ ? ਕਿਸੇ ਵੀ ਦੋ ਮਨੁੱਖਾਂ ਦੇ ਜੀਨ ਅਤੇ ਜੀਨੋਮ ਇੱਕੋ ਜੇਹੇ ਨਹੀਂ ਹੁੰਦੇ। ਸੋ ਡੀ.ਐਨ.ਏ ਅਤੇ ਜੀਨੋਮ ਦੀ ਗਿਣਤੀ ਮਿਣਤੀ ਨੂੰ ਆਧਾਰ ਬਣਾ ਕੇ ਵੀ ਮਨੁੱਖ ਨੂੰ ਪ੍ਰੀਭਾਸਤ ਨਹੀਂ ਕੀਤਾ ਜਾ ਸਕਦਾ। ਜੇ ਅਸੀਂ ਮਨੁੱਖੀ ਬਿਹਤਰੀ ਵਾਸਤੇ ਇਸ ਮਨੁੱਖ ਦੇ ਜੀਨਾਂ ਰਾਹੀਂ ਕੁੱਝ ਬਦਲਾਅ ਕਰ ਦਿੰਦੇ ਹਾਂ ਤਾਂ ਇੱਕ ਮਨੁੱਖ ਦੇ ਤੌਰ ਤੇ ਉਸ ਦੀ ਪਛਾਣ ਨੂੰ ਕੋਈ ਖਤਰਾ ਨਹੀਂ ਹੋਣ ਲੱਗਾ।

ਫਿਰ ਮਨੁੱਖ ਕੀ ਹੁੰਦਾ ਹੈ ? ਇਸ ਦੀ ਪ੍ਰੀਭਾਸਾ ਬਨਾਉਣ ਲਈ ਯਤਨ ਅਰੰਭੇ ਗਏ। ਅਸੀਂ ਮਨੁੱਖ ਦੀ ਉਸ ਦੇ ਮੂੰਹ ਮੁਹਾਂਦਰੇ ਤੋਂ ਵੀ ਪਛਾਣ ਬਣਾ ਸਕਦੇ ਹਾਂ ਕਿ ਮਨੁੱਖ ਦਾ ਮੂੰਹ ਕਿਹੋ ਜੇਹਾ, ਨੱਕ ਕੰਨ ਕਿਹੋ ਜੇਹੇ ਹੁੰਦੇ ਹਨ। ਮਨੁੱਖ ਨੂੰ ਰੰਗ ਦੇ ਆਧਾਰ ਤੇ ਵੀ ਪਛਾਣਿਆਂ ਜਾਂਦਾ ਰਿਹਾ ਹੈ। ਕੋਈ ਸਮਾਂ ਐਸਾ ਵੀ ਸੀ ਕਿ ਗੋਰੇ ਲੋਕ ਕਾਲੇ ਰੰਗ ਦੇ ਲੋਕਾਂ ਨੂੰ ਮਨੁੱਖ ਹੀ ਨਹੀਂ ਮੰਨਦੇ ਸਨ। ਕੁੱਝ ਸਮਾਜ ਵਿਗਿਆਨੀ ਕਹਿੰਦੇ ਹਨ ਮਨੁੱਖ ਉਸ ਦੇ ਵਤੀਰੇ ਤੋਂ ਪ੍ਰੀਭਾਸਤ ਕੀਤਾ ਜਾ ਸਕਦਾ ਹੈ। ਪਰ ਜੇ ਮਨੁੱਖ ਦਾ ਇੱਕ ਵਿਹਾਰ ਇੱਕ ਸਮਾਜ ਵਿੱਚ ਚੰਗਾ ਗਿਣਿਆਂ ਜਾਂਦਾ ਹੈ ਤਾਂ ਕਿਸੇ ਹੋਰ ਸਮਾਜ ਵਿੱਚ ਉਹੀ ਵਿਹਾਰ ਕਰਕੇ ਉਸਨੂੰ ਮਾਰਿਆਂ ਵੀ ਜਾ ਸਕਦਾ ਹੈ। ਫਿਰ ਯੂਰਪੀਨ ਯੂਨੀਅਨ ਦੇ ਖੋਜੀਆਂ ਨੇ ਤਿੰਨ ਚਾਰ ਸਾਲ ਦੀਆਂ ਮੀਟਿੰਗਾਂ ਦੌਰਾਨ ਚੋਖੇ ਚਿੰਤਨ, ਮੰਥਨ ਅਤੇ ਬਹਿਸ ਮੁਬਾਹਸੇ ਤੋਂ ਬਾਅਦ ਮਨੁੱਖ ਦੀ ਜੋ ਪ੍ਰੀਭਾਸ਼ਾ ਬਣਾਈ ਉਹਨੂੰ ਸੁਣ ਕੇ ਤੁਸੀਂ ਹੱਸੋਗੇ – ਮਨੁੱਖ ਉਹ ਹੈ ਜੋ ਦੂਜੇ ਮਨੁੱਖ ਤੋਂ ਪੈਦਾ ਹੁੰਦਾ ਹੈ।

ਅਮਰ ਹੋਣ ਦੀ ਸਮੀਕਰਨ ਦਾ ਅਗਲਾ ਅੱਖਰ ਹੈ m ਜਿਸ ਨੂੰ ਲਾਤੀਨੀ ਭਾਸਾ ਵਿੱਚ ਮੀਲੀਊ (Milieu) ਕਹਿੰਦੇ ਹਾਂ। ਮੀਲੀਊ ਨੂੰ ਆਪਣੀ ਭਾਸਾ ਵਿੱਚ ਅਸੀਂ ਵਾਤਾਵਰਨ

ਜਾਂ ਚੁਗਿਰਦਾ ਵੀ ਕਹਿ ਸਕਦੇ ਹਾਂ। ਚੁਗਿਰਦਾ ਬ੍ਰਹਿਮੰਡ ਤੋਂ ਸ਼ੁਰੂ ਹੋ ਜਾਂਦਾ ਹੈ। ਫਿਰ ਸਾਡੇ ਗ੍ਰਹਿ ਧਰਤੀ ਦਾ, ਜੀਵ-ਜੰਤੂਆਂ ਦਾ, ਬਨਸਪਤੀਆਂ ਦਾ ਆਪਣੀ ਮੀਲੀਊ ਸਿਰਜਿਆ ਹੁੰਦਾ ਹੈ। ਅੱਗੇ ਵਧੀਏ ਤਾਂ ਸਾਡੀ ਆਬਾਦੀ ਦਾ, ਫਿਰ ਸਾਡਾ ਆਪਣਾ, ਅੱਗੇ ਸਾਡੇ ਤੰਤੂਆਂ ਦਾ, ਸੈੱਲਾਂ ਦਾ ਮੀਲੀਊ, ਸੈੱਲਾਂ ਦੇ ਆਪਸੀ ਤਾਲਮੇਲ ਦਾ ਮੀਲੀਊ। ਸੋ ਜੀਨਾਂ ਤੋਂ ਬਾਅਦ ਸਾਡੀ ਅਮਰਤਾ ਦਾ ਵੱਡਾ ਫੈਕਟਰ ਸਾਡਾ ਮੀਲੀਊ ਯਾਨਿ ਚੁਗਿਰਦਾ ਹੈ।

ਮੀਲੀਊ ਦੇ ਸੰਕਲਪ ’ਤੇ ਕਾਫੀ ਖੋਜ ਹੋ ਰਹੀ ਹੈ। ਬੁਢਾਪੇ ਦੌਰਾਨ ਚੰਗੀ ਸਿਹਤ ਨੂੰ ਧਿਆਨ ਵਿੱਚ ਰੱਖਦਿਆਂ ਬਹੁਤਾ ਕੰਮ ਮੀਲੀਊ ’ਤੇ ਹੀ ਹੋ ਰਿਹਾ ਹੈ। ਭੋਜਨ, ਵਿਵਹਾਰ, ਸਰੀਰਕ ਕਿਰਿਆ, ਦਵਾਈਆਂ ਆਦਿ ਸਭ ਇਸੇ ਵਿੱਚ ਆ ਜਾਂਦਾ ਹੈ। ਵੱਖ ਵੱਖ ਮੁਲਕਾਂ ਦੇ ਲੋਕ ਜਾਂ ਤਾਂ ਚਮੜੀ ਨੂੰ ਗੋਰਾ ਬਨਾਉਣ ਲਈ ਜਾਂ ਝੁਰੜੀਆਂ ਰੋਕਣ ਲਈ ਵੱਖ ਵੱਖ ਕਾਸਮੈਟਿਕਸ ਇਸਤੇਮਾਲ ਕਰਦੇ ਹਨ। ਇਹ ਵੀ ਮੀਲੀਊ ਦਾ ਹਿੱਸਾ ਹੈ। ਪੱਛਮੀ ਦੇਸ਼ਾਂ ਦੇ ਲੋਕ ਝੁਰੜੀਆਂ ਮਿਟਾਉਣਾ ਚਾਹੁੰਦੇ ਹਨ ਜਦਕਿ ਚੀਨੀ ਤੇ ਜਪਾਨੀ ਲੋਕ ਮਾਰਬਲ ਵਰਗੇ ਚਿੱਟੇ ਹੋਣਾ ਪਸੰਦ ਕਰਦੇ ਹਨ।

ਕਾਸਮੈਟਿਕਸ ਦਾ ਅਰਥ ਹੁੰਦਾ ਬਣਾਵਟੀ ਰੂਪ ਸੱਜਾ, ਜਿਸ ਨੂੰ ਇਸਤੇਮਾਲ ਕਰਨ ਨਾਲ ਸਾਡਾ ਆਪਣਾ ਆਪ ਸੱਜਿਆ ਸੰਵਰਿਆ ਲੱਗੇ, ਚੰਗਾ ਚੰਗਾ ਲੱਗੇ। ਸਾਨੂੰ ਪੂਰਾ ਹੱਕ ਹੈ ਕਿ ਅਸੀਂ ਬੁਢਾਪੇ ਵਿੱਚ ਵੀ ਆਪਣੇ ਵਾਲਾਂ ਦਾ ਰੰਗ ਵੀਹ ਤੀਹ ਸਾਲ ਪੁਰਾਣਾ ਯਾਨੀ ਕਿ ਕਾਲਾ ਹੀ ਰੰਗ ਸਕਦੇ ਹਾਂ। ਭਾਵੇਂ ਲੋਕਾਂ ਨੂੰ ਇਸ ਬਾਰੇ ਸਭ ਕੁੱਝ ਪਤਾ ਹੁੰਦਾ ਹੈ। ਬੁਢਾਪੇ ਵਿੱਚ ਵੱਖ ਵੱਖ ਰੰਗਾਂ ਦੇ ਕੱਪੜੇ ਪਾਉਣੇ, ਵਧੀਆ ਭੋਜਨ ਖਾਣਾ, ਆਪਣੇ ਮਨ ਪਸੰਦ ਦੋਸਤ ਦਾ ਸਾਥ ਮਾਨਣਾ, ਆਪਣਾ ਰੂਪ ਸਜਾਉਣਾ ਸਾਡੀ ਮਰਜੀ ਹੈ। ਭਾਵੇਂ ਸਾਡੀ ਸਰੀਰਕ ਸਿਹਤ ਨੂੰ ਇਸ ਦਾ ਕੋਈ ਸਿੱਧਾ ਫਾਇਦਾ ਨਹੀਂ ਹੁੰਦਾ। ਬੱਸ ਇਹ ਕਾਸਮੈਟਿਕਸ ਚਮੜੀ ਦੇ ਪਾਣੀ ਦੀ ਕਮੀ ਨੂੰ ਘੱਟ ਕਰਦੇ ਹਨ। ਇੰਨ੍ਹਾ ਦੀ ਮਦਦ ਨਾਲ ਜਲ ਬੂੰਦਾਂ ਨੂੰ ਚਮੜੀ ਆਪਣੇ ਅੰਦਰ ਸਾਂਭ ਲੈਂਦੀ ਹੈ। ਮਾਰਕਿਟ ਵਿੱਚ ਤਰ੍ਹਾਂ ਤਰ੍ਹਾਂ ਦੀਆਂ ਕਰੀਮਾਂ, ਲੋਸ਼ਨ, ਪਾਊਡਰ ਅਤੇ ਡਾਈਆਂ ਉਪਲਬਧ ਹਨ। ਜਿਨ੍ਹਾਂ ਦੇ ਲਾਉਣ ਨਾਲ ਚਮੜੀ ਨਿੱਖਰ ਜਾਂਦੀ ਹੈ। ਐਂਟੀ ਰਿੰਕਲ ਕਰੀਮਾਂ ਝੁਰੜੀਆਂ ਨੂੰ ਲਕੋ ਦਿੰਦੀਆਂ ਹਨ।

ਇਕ ਗੱਲ ਦੀ ਸਾਨੂੰ ਜਾਣਕਾਰੀ ਹੋਣੀ ਚਾਹੀਦੀ ਹੈ ਕਿ ਇਹ ਕਰੀਮਾਂ ਸਾਡੇ ਸਰੀਰ ਨੂੰ ਕੋਈ ਅੰਦਰੂਨੀ ਫਾਇਦਾ ਨਹੀਂ ਪਹੁੰਚਾਂਦੀਆਂ। ਜੇ ਕੋਈ ਫਾਇਦਾ ਪਹੁੰਚਾਣ ਦਾ ਕੋਈ ਦਾਅਵਾ ਕਰਦਾ ਹੈ, ਜਾਂ ਤਾਂ ਉਹ ਝੂਠਾ ਹੈ ਜਾਂ ਫਿਰ ਉਹ ਕਰੀਮ ਕਾਸਮੈਟਿਕ ਹੈ ਹੀ ਨਹੀਂ। ਸਗੋਂ ਉਹ ਕਰੀਮ ਡਰੱਗ ਤਾਂ ਦਵਾਈ ਦੀ ਸ੍ਰੇਣੀ ਵਿੱਚ ਆਉਂਦੀ ਹੈ। ਅਜਿਹੀਆਂ ਕਾਸਮੈਟਿਕਸ ਦੇ ਇਸਤੇਮਾਲ ਕਰਨ ’ਤੇ ਸਰਕਾਰ ਪਾਬੰਦੀ ਲਗਾ ਦਿੰਦੀ ਹੈ। ਦਵਾਈ ਤਿਆਰ ਕਰਨ ਅਤੇ ਇਸ ਦੇ ਵੇਚਣ ਦੀ ਇਜਾਜਤ ਲੈਣਾ ਇਕ ਗੁੰਝਲਦਾਰ ਤੇ ਚੋਖੇ ਸਰਮਾਏ ਵਾਲਾ ਕੰਮ ਹੈ। ਇੱਥੇ ਮੈਂ ਇਕ ਗੱਲ ਸਪਸ਼ਟ ਕਰ ਦੇਵਾਂ ਕਿ ਕਰੀਮ ਚਾਹੇ ਪੰਜ ਸੌ ਦੀ ਹੋਵੇ ਚਾਹੇ ਪੰਜਾਹ ਹਜਾਰ ਦੀ ਹੋਵੇ, ਉਨ੍ਹਾਂ ਵਿਚਲਾ ਅੰਤਰ ਥੋੜ੍ਹਾ ਬਹੁਤ ਗਲਿਸਰੀਨ ਦੀ ਮਾਤਰਾ ਤੇ ਗੁਣਵੱਤਾ ਦਾ ਹੀ ਹੁੰਦਾ ਹੈ। ਦੋਵੇਂ ਇੱਕੋ ਜੇਹਾ ਮੰਤਵ ਪੂਰਾ ਕਰਦੀਆਂ ਹਨ। ਉਂਝ ਮਹਿੰਗੀ ਕਰੀਮ ਇਸਤੇਮਾਲ ਕਰਨੀ, ਗਿਫਟ ਕਰਨੀ, ਮਹਿੰਗੇ ਕੱਪੜੇ ਸਮਾਜਿਕ ਰੁਤਬੇ ਦੇ ਦਿਖਾਵੇ ਲਈ ਹੀ ਹੁੰਦੇ ਹਨ।

ਇਹ ਗੱਲ ਸੰਨ 1987 ਦੀ ਹੈ। ਮੈਂ ਪ੍ਰਯੋਗਸ਼ਾਲਾ ਵਿੱਚ ਇੱਕ ਐਸਾ ਯੋਗਿਕ ਲੱਭਿਆ, ਜਿਸ ਦੀ ਵਰਤੋਂ ਕਾਸਮੈਟਿਕ ਵਿੱਚ ਹੋ ਸਕਦੀ ਸੀ। ਸਾਨੂੰ ਜਿਹੜੀ ਜੈਵ ਤਕਨੀਕੀ ਕੰਪਨੀ ਖੋਜਾਂ ਕਰਨ ਲਈ ਫੰਡ ਦਿੰਦੀ ਸੀ, ਉਸ ਨੇ ਵਿਸਵ ਪੱਧਰ ’ਤੇ ਐਨਾ ਪ੍ਰਚਾਰ ਕੀਤਾ ਕਿ ਡੈਨਮਾਰਕ ਵਿੱਚ ਖੋਜੀਆਂ ਨੇ ਬੁਢਾਪੇ ਵਿੱਚ ਝੁਰੜੀਆਂ ਦੀ ਦਵਾਈ ਲੱਭ ਲਈ ਹੈ। ਇੱਕ ਖਾਸ ਗੱਲ ਜੋ ਇਸ ਸਮੇਂ ਦੌਰਾਨ ਹੋਈ ਉਹ ਇਹ ਸੀ ਕਿ ਮੈਨੂੰ ਵਿਸ਼ਵ ਭਰ ’ਚੋਂ ਪੰਜ ਛੇ ਸੌ ਚਿੱਠੀਆਂ ਮਿਲੀਆਂ ਜਿਨਾਂ ਵਿੱਚ ਲੱਗਭਗ ਸਭ ਨੇ ਇਹੀ ਲਿਖਿਆ ਸੀ ਕਿ ਅਗਲੀ ਖੋਜ ਉਨ੍ਹਾਂ ’ਤੇ ਕੀਤੀ ਜਾਵੇ। ਵਧੇਰੇ ਚਿੱਠੀਆਂ ਔਰਤਾਂ ਦੀਆਂ ਸਨ। ਕੁੱਝ ਖਤ ਮਰਦਾਂ ਦੇ ਵੀ ਸਨ। ਪਰ ਮਰਦਾਂ ਦੇ ਖਤ ਤਾਂ ਉਨ੍ਹਾਂ ਦੀ ਭੈਣ, ਪਤਨੀ ਜਾਂ ਧੀ ਦੀ ਕਿਸੇ ਸਮੱਸਿਆ ਬਾਰੇ ਸਨ। ਖਤ ਲਿਖਣ ਵਾਲੀਆਂ ਔਰਤਾਂ ਤਕਰੀਬਨ ਪੰਜਾਹ ਸਾਲ ਤੋਂ ਉੱਪਰ ਦੀਆਂ ਸਨ। ਬੜੀਆਂ ਗੰਭੀਰ ਸਨ, ਉਨ੍ਹਾਂ ਦੀਆਂ ਨਿੱਜੀ ਕਹਾਣੀਆਂ। ਚਿਹਰੇ ਅਤੇ ਸਰੀਰਕ ਦਿੱਖ ਦੇ ਆਕਰਸ਼ਕ ਨਾ ਰਹਿਣ ਕਰਕੇ ਰਿਸ਼ਤੇ ਟੁੱਟ ਰਹੇ ਸਨ, ਘਰ ਬਰਬਾਦ ਹੋ ਰਹੇ ਸਨ ਆਦਿ।

ਮੈਂ ਸੋਚੀਂ ਪੈ ਗਿਆ । ਮੈ ਸੋਚਿਆ ਜੇ ਮੇਰੇ ਯੋਗਿਕ ਤੋਂ ਤਿਆਰ ਕਰੀਮ ਸੁੰਦਰ ਦਿੱਖ ਦੇ ਸਕਦੀ ਹੈ ਤਾਂ ਇਸ ਦੇ ਤਿਆਰ ਕਰਨ ਵਿੱਚ ਕੀ ਹਰਜ ਹੈ? ਮੈਂ ਜੈਵ ਤਕਨੀਕੀ ਕੰਪਨੀਆਂ ਨੂੰ ਐਸੀ ਕਰੀਮ ਬਨਾਉਣ ਦੀ ਇਜਾਜਤ ਦੇ ਦਿੱਤੀ। ਇਸ ਸੰਦਰਭ ਕੋਈ ਨੱਬੇ ਦੇਸ਼ਾਂ ਵਿੱਚ ਮੇਰੇ ਪੇਟੈਂਟ ਹਨ। ਅੱਜ ਵੀ ਉਹ ਕਰੀਮ ਵਿਸ਼ਵ ਭਰ ਵਿੱਚ ਵਿਕਦੀ ਹੈ। ਲੇਕਿਨ ਕਾਸਮੈਟਿਕਸ ਦਾ ਜੈਵਿਕ ਅਸਰ ਬਹੁਤ ਘੱਟ ਹੁੰਦਾ ਹੈ ਤੇ ਜਿਆਦਾ ਅਸਰ ਮਾਨਸਿਕ ਹੁੰਦਾ ਹੈ। ਜਿਵੇਂ ਕਿ ਇੱਕ ਵਾਰ ਇੱਕ ਸਰਵੇਖਣ ਕੀਤਾ ਗਿਆ। ਇੱਕ ਕਰੀਮ ਬ੍ਰਿਧ

ਆਸਰਮ ਦੀਆਂ ਸੱਤਰ ਤੋਂ ਅੱਸੀ ਸਾਲ ਵਿਚਕਾਰ ਬਜ਼ੁਰਗ ਔਰਤਾਂ ਨੂੰ ਹਰ ਰੋਜ ਦਸ ਮਿੰਟਾਂ ਲਈ ਦੋ ਤੋਂ ਤਿੰਨ ਹਫਤਿਆਂ ਤੱਕ ਚਿਹਰੇ ’ਤੇ ਲਗਾਉਣ ਲਈ ਕਿਹਾ ਗਿਆ। ਪਤਾ ਲੱਗਿਆ ਕਿ ਉਹ ਬਜੁਰਗ ਔਰਤਾਂ ਦਾ ਡਾਕਟਰ ਕੋਲ ਜਾਣਾ ਬਹੁਤ ਹੀ ਘਟ ਗਿਆ ਸੀ। ਰੋਜ ਕਰੀਮ ਵਰਤਣ ਨਾਲ ਉਨ੍ਹਾਂ ਨੂੰ ਲੱਗਣ ਲੱਗਾ ਕਿ ਜਿਵੇਂ ਉਨ੍ਹਾ ਦੀ ਦਿੱਖ ਵਿੱਚ ਕੁੱਝ ਸੁਧਾਰ ਆ ਗਿਆ ਹੋਵੇ। ਉਹ ਇਕ ਦੂਜੇ ਨੂੰ ਮੁਸਕਰਾ ਕੇ ਮਿਲਦੀਆਂ। ਉਨ੍ਹਾਂ ਵਿੱਚ ਸਵੈ ਭਰੋਸਾ ਜਾਗ ਪਿਆ। ਉਨ੍ਹਾਂ ਦੇ ਸਰੀਰਕ ਦਰਦ ਵੀ ਖਤਮ ਹੋ ਗਏ ਸਨ। ਇਹ ਸੀ ਕਾਸਮੈਟਿਕਸ ਦੀ ਹਾਂ-ਪੱਖੀ ਕਹਾਣੀ।

ਆਓ ਆਪਾਂ ਆਪਣੀ ਜ਼ਿੰਦਗੀ ਵਿੱਚ ਰੋਜ਼ ਅਸਰ ਪਾਉਂਦੇ ਮੀਲੀਊ ਦੀ ਗੱਲ ਕਰਦੇ ਹਾਂ। ਆਮ ਸਾਫ ਸਫਾਈ, ਪੌਸਟਿਕ ਭੋਜਨ, ਸਰੀਰਕ ਅਤੇ ਮਾਨਸਿਕ ਕਸਰਤ ਨਾਲ ਅਸੀਂ ਸਿਹਤਮੰਦ ਬੁਢਾਪਾ ਹੰਢਾ ਸਕਦੇ ਹਾਂ। ਦੰਦਾਂ ਦੀ ਨਿਰੰਤਰ ਜਾਂਚ ਪੜਤਾਲ ਕਰਵਾਉਂਦੇ ਰਹਿਣ ਨਾਲ ਸਾਡੀ ਉਮਰ ਸੱਤ ਸਾਲ ਵੱਧ ਜਾਂਦੀ ਹੈ। ਨੀਂਦ ਦੀ ਕਮੀ ਨਾਲ ਕਈ ਰੋਗ ਉਤਪੰਨ ਹੋ ਜਾਂਦੇ ਹਨ। ਸਿਹਤਮੰਦ ਬੁਢਾਪੇ ਲਈ ਨੀਂਦ ਦੀ ਮਹੱਤਵਪੂਰਨ ਭੂਮਿਕਾ ਹੁੰਦੀ ਹੈ। ਉਮਰ ਮੁਤਾਬਿਕ ਕਿੰਨੀ ਨੀਂਦ ਜਰੂਰੀ ਹੈ ? ਉਸ ਦਾ ਤੁਹਾਨੂੰ ਆਪਣੇ ਆਪ ਪਤਾ ਚੱਲ ਜਾਂਦਾ ਹੈ। ਕਿਉ ਨਾਂ ਆਪਾਂ ਦਿਨ ਦੀ ਸੁਰੂਆਤ ਬਿਨਾਂ ਕਿਸੇ ਘੜੀ ਦੇ ਅਲਾਰਮ ਤੋਂ ਕਰੀਏ। ਜੇ ਇਸ ਦਾ ਅਹਿਸਾਸ ਤੁਹਾਨੂੰ ਆਪਣੇ ਅੰਦਰੋਂ ਹੋ ਜਾਂਦਾ ਹੈ ਇਹ ਤੁਹਾਡੀ ਚੰਗੀ ਸਿਹਤ ਦੀ ਨਿਸਾਨੀ ਹੁੰਦੀ ਹੈ। ਲੇਕਿਨ ਸਮਾਜ ਵਿੱਚ ਫੈਕਟਰੀਆਂ, ਸਕੂਲ, ਦਫਤਰ ਸਭ ਘੜੀ ਦੇ ਮੁਤਾਬਿਕ ਸ਼ੁਰੂ ਹੁੰਦੇ ਹਨ, ਤੁਹਾਡੀ ਨੀਂਦ ਦੇ ਹਿਸਾਬ ਨਾਲ ਨਹੀਂ। ਬੱਚੇ ਦਾ ਸਰੀਰ ਅਜੇ ਪੂਰੀ ਤਰ੍ਹਾਂ ਜਾਗਣ ਅਤੇ ਪੜ੍ਹਨ ਲਈ ਤਿਆਰ ਵੀ ਨਹੀਂ ਹੋਇਆ ਹੁੰਦਾ ਕਿ ਸਕੂਲ ਦੀ ਘੰਟੀ ਵੱਜ ਜਾਂਦੀ ਹੈ। ਬੁਢਾਪੇ ਨੂੰ ਜ਼ਿੰਦਗੀ ਦੇ ਪ੍ਰਕਿਰਤਕ ਸੁਰਤਾਲ ਮੁਤਾਬਿਕ ਜਿਉਣ ਦੀ ਕੋਸ਼ਿਸ਼ ਕਰੋ। ਅਜੋਕੇ ਨੱਠ-ਭੱਜ ਵਾਲੇ ਸਮਾਜ ਵਿੱਚ ਆਪਣੀ ਅੰਦਰੂਨੀ ਪ੍ਰਕਿਰਤਕ ਘੜੀ ਮੁਤਾਬਿਕ ਚੱਲਣਾ ਔਖਾ ਤਾਂ ਜਰੂਰ ਹੈ, ਪਰ ਇਸ ਨਾਲ ਦਿਨ ਭਰ ਸਰੀਰਕ ਅਤੇ ਮਾਨਸਿਕ ਤਾਜ਼ਗੀ ਦੇ ਸੁੱਖ ਤੁਹਾਨੂੰ ਜਰੂਰ ਮਿਲ ਜਾਂਦੇ ਹਨ। ਆਜ ਕੀ ਮੁਲਾਕਾਤ ਬਸ ਇਤਨੀ।

**ਸ਼ਬਦੀ ਰੂਪ : ਹਰੀਕ੍ਰਿਸ਼ਨ ਮਾਇਰ/ਜਸਵੰਤ ਮੁਹਾਲੀ**

---

ਪਿਸਤੌਲ ਅਤੇ ਬੰਬ ਇਨਕਲਾਬ ਨਹੀਂ ਲਿਆਉਂਦੇ, ਇਨਕਲਾਬ ਦੀ ਤਲਵਾਰ ਵਿਚਾਰਾਂ ਦੀ ਸਾਣ ’ਤੇ ਤੇਜ ਹੁੰਦੀ ਹੈ।

**ਭਗਤ ਸਿੰਘ**

***ਪੰਨਾ 20 ਦਾ ਬਾਕੀ...***

ਤੁਰਕੀ ਦੀ ਕੌਮੀ ਲਹਿਰ ਦੀ ਹਥਿਆਰਾਂ ਅਤੇ ਹੋਰ ਸਾਧਨਾਂ ਪੱਖੋਂ ਕਾਫੀ ਮਦਦ ਕੀਤੀ। ਕਮਾਲ ਪਾਸ਼ਾ ਦੀ ਅਗਵਾਈ ਵਿੱਚ ਤੁਰਕੀ ਦੀ ਕੌਮੀ ਲਹਿਰ ਨੂੰ ਜਿੱਤਾਂ ਪ੍ਰਾਪਤ ਹੁੰਦੀਆਂ ਗਈਆਂ ਅਤੇ 29 ਅਕਤੂਬਰ 1923 ਨੂੰ ਔਟੋਮਾਨ ਸਾਮਰਾਜ ਦੀ ਰਾਖ ਵਿਚੋਂ ਤੁਰਕੀ ਦਾ ਜਨਮ ਹੋਇਆ ਜਿਸ ਦਾ ਪਹਿਲਾ ਪ੍ਰਧਾਨ ਮੁਸਤਫ਼ਾ ਕਮਾਲ ਪਾਸ਼ਾ ਬਣਿਆ।

ਉਪਰਲੇ ਪਾਸਿਉਂ ਇਨਕਲਾਬ ਪ੍ਰਧਾਨ ਬਣਨ ਤੋਂ ਬਾਅਦ ਕਮਾਲ ਪਾਸ਼ਾ ਨੇ ਦੇਸ਼ ਨੂੰ ਪਛੜੇਪਣ ਵਿਚੋਂ ਕੱਢਣ ਅਤੇ ਇਸ ਨੂੰ ਆਧੁਨਿਕ ਸਮੇਂ ਦਾ ਹਾਣੀ ਬਨਾਉਣ ਲਈ ਉਹ ਸਾਰੇ ਕਦਮ ਚੁੱਕੇ ਜਿਨ੍ਹਾਂ ਦਾ ਪਹਿਲੇ ਪਹਿਰੇ ਵਿੱਚ ਜ਼ਿਕਰ ਕੀਤਾ ਗਿਆ ਹੈ। ਪਹਿਲੀ ਅਸੈਂਬਲੀ ਵਿੱਚ ਉਸਦੇ ਪੱਖੀ 197 ਮੈਂਬਰ ਸਨ ਅਤੇ ਇਸਦੇ ਮੁਕਾਬਲੇ ਵਿਰੋਧੀ ਮੈਂਬਰਾਂ ਦੀ ਗਿਣਤੀ 118 ਸੀ ਜੋ ਉਸ ਦੀਆਂ ਧਰਮ ਸਬੰਧੀ ਨੀਤੀਆਂ ਦੇ ਖਾਸ ਤੌਰ ’ਤੇ ਵਿਰੋਧੀ ਸਨ। ਪਰ ਬਾਅਦ ਦੀਆਂ ਚੋਣਾਂ ਵਿੱਚ ਉਸ ਨੇ ਸਾਰੇ ਵਿਰੋਧੀਆਂ ਨੂੰ ਬਾਹਰ ਕਰ ਦਿੱਤਾ ਅਤੇ ਅਸੈਂਬਲੀ ਵਿੱਚ ਜਿਆਦਾਤਰ ਯੂਨੀਵਰਸਿਟੀ ਪੱਧਰ ਤੱਕ ਪੜ੍ਹੇ ਹੋਏ ਅਤੇ ਵੱਖ ਵੱਖ ਖੇਤਰਾਂ ਦੇ ਮਾਹਿਰ ਵੱਡੀ ਗਿਣਤੀ ਵਿੱਚ ਲੈ ਕੇ ਆਂਦੇ। ਇਹ ਨਵੇਂ ਆਗੂ ਤੁਰਕੀ ਦੇ ਅਣਪੜ੍ਹ ਲੋਕਾਂ ਦੀ ਸੋਚ ਨਾਲੋਂ ਵੱਖਰਾ ਨਜ਼ਰੀਆ ਰਖਦੇ ਸਨ, ਪਰ ਆਖਰ ਉਨ੍ਹਾਂ ਨੇ ਲੋਕਾਂ ਦੀ ਸੋਚ ਅਤੇ ਤੁਰਕੀ ਦਾ ਸਾਰਾ ਪ੍ਰਬੰਧ ਬਦਲ ਦਿੱਤਾ; ਅਤੇ ਇਸੇ ਕਰਕੇ ਕਿਹਾ ਜਾਂਦਾ ਹੈ ਕਿ ਉਨ੍ਹਾਂ ਨੇ ਉਪਰਲੇ ਪਾਸਿਉਂ ਇਨਕਲਾਬ ਲਿਆਂਦਾ।

ਤੁਰਕੀ ਨੂੰ ਪਛੜੇ ਵਿਚਾਰਾਂ ਅਤੇ ਰੂੜ੍ਹੀਵਾਦੀ ਧਾਰਮਿਕ ਜੀਵਨ ਜਾਚ ਵਿਚੋਂ ਕੱਢ ਕੇ ਤਰੱਕੀ ਦੇ ਰਾਹ ਪਾਉਣ ਵਿੱਚ ਕਮਾਲ ਪਾਸ਼ਾ ਨੂੰ ਕਾਫੀ ਸਫਲਤਾ ਮਿਲੀ। 10 ਨਵੰਬਰ 1938 ਨੂੰ ਉਨ੍ਹਾਂ ਦਾ ਦਿਹਾਂਤ ਹੋ ਗਿਆ। ਮੌਜੂਦਾ ਹਾਕਮਾਂ ਵੱਲੋਂ ਚਾਹੇ ਕੁਝ ਪਿਛਲਮੁਖੀ ਕਦਮ ਚੁੱਕੇ ਗਏ ਹਨ ਪਰ ਤੁਰਕੀ ਦੇ ਲੋਕਾਂ ਦੀ ਸੋਚ ਅਤੇ ਉਥੋਂ ਦੇ ਪ੍ਰਬੰਧ ਵਿੱਚ ਜੋ ਪੈੜਾਂ ਕਮਾਲ ਪਾਸ਼ਾ ਨੇ ਪਾ ਦਿੱਤੀਆਂ ਸਨ, ਉਨ੍ਹਾਂ ਨੂੰ ਮਿਟਾਇਆ ਨਹੀਂ ਜਾ ਸਕਦਾ।

**98767 10809**

ਜਦੋਂ ਬੰਦਾ ਧਰਮ ਤੋਂ ਆਜ਼ਾਦ ਹੋ ਜਾਂਦਾ ਹੈ ਤਾਂ ਉਸ ਦੇ ਇੱਕ ਸਾਵੀਂ ਪੱਧਰੀ ਤੇ ਭਰਪੂਰ ਜਿੰਦਗੀ ਮਾਨਣ ਦੇ ਮੌਕੇ ਵੱਧ ਜਾਂਦੇ ਹਨ।

**ਸਿਗਮੰਡ ਫਰਾਇਡ**

# ਆਓ ਭਾਅ ਜੀ ਕੁਝ ਗੱਲਾਂ ਕਰੀਏ



**ਡਾ. ਸਾਹਿਬ ਸਿੰਘ**

*ਪੰਜਾਬੀ ਰੰਗ ਮੰਚ ਦੇ ਨਾਇਕ ਭਾਅ ਜੀ ਗੁਰਸ਼ਰਨ ਸਿੰਘ ਦੀ ਦੇਣ ਅਮੁੱਲੀ ਹੈ। ਜਿਨ੍ਹਾਂ ਸ਼ਹੀਦ ਏ ਆਜਮ ਭਗਤ ਸਿੰਘ ਦੇ ਸੁਪਨਿਆਂ ਦੀ ਆਜ਼ਾਦੀ ਲਈ ਜਿੰਦਗੀ ਭਰ ਨਾਟ ਕਲਾ ਰਾਹੀਂ ਪਿੰਡ ਪਿੰਡ ਲੋਕ ਚੇਤਨਾ ਦਾ ਹੋਕਾ ਦਿੱਤਾ। ਉਨ੍ਹਾਂ ਦੀ ਅਦੁੱਤੀ ਦੇਣ ਨੂੰ ਇਸ ਆਰਟੀਕਲ ਰਾਹੀਂ ਸਲਾਮ ਕਰਦੇ ਹਾਂ।*

ਇਸ ਮਹੀਨੇ ਭਾਅ ਜੀ ਗੁਰਸ਼ਰਨ ਸਿੰਘ ਦਾ ਜਨਮ ਦਿਨ ਵੀ ਹੈ ਤੇ ਇਸੇ ਮਹੀਨੇ ਉਹ ਸਾਨੂੰ ਅਲਵਿਦਾ ਵੀ ਕਹਿ ਗਏ ਸਨ। ਉਨ੍ਹਾਂ ਦਾ ਜਨਮ 16 ਸਤੰਬਰ ਤੇ ਦੇਹਾਂਤ 27 ਸਤੰਬਰ ਨੂੰ ਹੋਇਆ। ਇਸ ਲਈ ਸਤੰਬਰ ਮਹੀਨਾ ਰੰਗਮੰਚ ਲਈ ਮਾਣਮੱਤਾ ਹੈ। ਮੌਕਾ ਵੀ ਹੈ ਤੇ ਦਸਤੂਰ ਵੀ ਕਿ ਦਿਲਾਂ ਅੰਦਰ ਵਸਦੇ ਭਾਅ ਜੀ ਨਾਲ ਸੰਵਾਦ ਰਚਾਇਆ ਜਾਵੇ। ਭਾਅ ਜੀ ਵਲ ਫੇਰ ਨਹੀਂ ਸੀ ਪਾਉਂਦੇ, ਅੱਜ ਵੀ ਸਿੱਧਾ ਟੱਕਰੇ ਤੇ ਬੂਹਾ ਖੁੱਲ੍ਹਦੇ ਹੀ ਬਿਨਾਂ ਸਵਾਲ ਸੁਣੇ ਸ਼ੁਰੂ ਹੋ ਗਏ:



– ਇਹ ਜਵਾਹਰੇਵਾਲੇ ’ਚ ਜੋ ਦਲਿਤਾਂ ਨਾਲ ਹੋਇਆ, ਭਿਆਨਕ ਏ, ਬਹੁਤ ਭਿਆਨਕ (ਭਾਅ ਜੀ ਕੁਰਸੀ ਤੋਂ ਅਗਾਂਹ ਖਿਸਕ ਆਏ), 75 ਸਾਲਾਂ ਵਿਚ ਅਸੀਂ ਉਨ੍ਹਾਂ ਵਿਹੜੇ ਵਾਲਿਆਂ ਨੂੰ ਕੀ ਦਿੱਤਾ? ਖਾਣ ਲਈ ਰੋਟੀ ਨਹੀਂ, ਪੀਣ ਲਈ ਸਾਫ਼ ਪਾਣੀ ਨਹੀਂ, ਆਪਣੀ ਜ਼ਮੀਨ ਨਹੀਂ। ਉਨ੍ਹਾਂ ਦੇ ਨਿਆਣੇ ਕਿਵੇਂ ਮੰਨ ਲੈਣ ਕਿ ਦੇਸ਼ ਆਜ਼ਾਦ ਐ? ਉਨ੍ਹਾਂ ਕੀ ਕਰਨੀ ਐ ਡਿਜੀਟਲਾਈਜੇਸ਼ਨ, ਮੁੱਢਲੀਆਂ ਜ਼ਰੂਰਤਾਂ ਪੂਰੀਆਂ ਨਹੀਂ ਕੀਤੀਆਂ। ਉਹ ਜੋ ਉੱਪਰ ਬੈਠੇ ਹਨ, ਉਨ੍ਹਾਂ ਐਲਾਨ ਕਰ ਦਿੱਤਾ ਕਿ ਜਿਸ ਕੋਲ ਤਾਕਤ ਐ, ਉਹ ਹਰ ਸੁਵਿਧਾ ਮਾਣੇਗਾ, ਬਾਕੀ ਏਜੰਡੇ ਤੋਂ ਬਾਹਰ। ਤੇ ਫਿਰ ਸਾਨੂੰ ਵੀ ਕਹਿਣਾ ਪਏਗਾ ਕਿ ਸਾਨੂੰ ਇਹ ਮਨਜ਼ੂਰ ਨਹੀਂ। ਉੱਚੀ ਕਹਿਣਾ ਪਏਗਾ ਕਿ ਡਾਢਿਓ ਸਾਨੂੰ ਇਹ ਪ੍ਰਬੰਧ ਕਬੂਲ ਨਹੀਂ, ਅਸੀਂ ਕੀੜੇ-ਮਕੌੜੇ ਨਹੀਂ ਆ, ਜਿਉਂਦੇ ਜਾਗਦੇ ਇਨਸਾਨ ਆਂ।

– ਭਾਅ ਜੀ ਤੁਸੀਂ ਨਾਟਕਾਂ ਦੀ ਦੁਨੀਆਂ ਵਿਚ ਸਚਮੁੱਚ ਵਿਲੱਖਣ ਕੰਮ ਕੀਤਾ ਹੈ, ਫਿਰ ਕੀ ਕਾਰਨ ਹੈ ਕਿ ਤੁਹਾਡੇ ਜਿਉਂਦੇ ਜੀਅ ਬਹੁਤ ਸਾਰੇ ਨਾਟਕਕਾਰ ਅਤੇ ਆਲੋਚਕ ਤੁਹਾਨੂੰ ਨਾਟਕਕਾਰ ਨਹੀਂ ਸੀ ਮੰਨਦੇ? ਤੇ ਹੁਣ ਵੀ ਸਵਰਗਵਾਸ ਹੋਣ ਤੋਂ ਬਾਅਦ...?

– ਏਹ ਸਵਰਗਵਾਸ ਕੀ ਹੁੰਦਾ ਐ?

– (ਕਿੱਥੇ ਪੰਗਾ ਲੈ ਲਿਆ) ਕੁਝ ਨਹੀਂ ਭਾਅ ਜੀ, ਉਂਜ ਈ ਲਫ਼ਜ ਵਰਤਿਆ ਗਿਆ ਕਿ ਹੁਣ ਤੁਸੀਂ...।

– ਲਫ਼ਜ ਲੱਭੋ, ਨਵੇਂ ਲਫ਼ਜ਼ ਲੱਭਣੇ ਪੈਣਗੇ, ਨਹੀਂ ਤਾਂ ਉਹ ਸਾਨੂੰ ਇਸ ਗਧੀ-ਗੇੜ ’ਚ ਫ਼ਸਾਈ ਰੱਖਣਗੇ। ਇਹ ਲਫ਼ਜ਼ ‘ਉਨ੍ਹਾਂ’ ਬਣਾਏ ਸਵਰਗ, ਨਰਕ, ਰੱਬ, ਸਰਬਸ਼ਕਤੀਮਾਨ, ਉਨ੍ਹਾਂ ਬਣਾਏ ਸਾਨੂੰ ਦਬਾਉਣ ਲਈ। ਤੇ ਅਸੀਂ ਮੰਨ ਲਏ, ਇਹੋ ਸਾਡੀ ਬੇਵਕੂਫ਼ੀ ਐ। ਮੇਰੇ ਲੋਗ (ਲੋਕ), ਮੇਰੇ ਲੋਗ, (ਭਾਅ ਜੀ ਦਾ ਗਲਾ ਭਰ ਆਇਆ), ਮੇਰੇ ਲੋਗ ਮੱਖੀ ਮੱਛਰ ਤੋਂ ਵੀ ਬਦਤਰ ਜ਼ਿੰਦਗੀ ਜੀ ਰਹੇ ਨੇ, ਸੁੰਨੀਆਂ ਅੱਖਾਂ ਲਈ ਬੈਠੇ ਨੇ। ਦੇਖਦੇ ਰਹਿੰਦੇ ਨੇ ਕਿ ਹੁਣ ਕੁਝ ਮਿਲੇਗਾ, ਹੁਣ ਜੂਨ ਸੁਧਰੇਗੀ, ਪਰ ਸੁਧਰਦੀ ਨਹੀਂ। ਦੋ ਕੱਪੜਿਆਂ ’ਚ ਸਾਰੀ ਜ਼ਿੰਦਗੀ ਬਿਤਾ ਦਿੰਦੇ ਨੇ, ਕੀ ਉਨ੍ਹਾਂ ਦਾ ਜੀਅ ਨਹੀਂ ਕਰਦਾ ਰੰਗ-ਬਿਰੰਗੇ ਕੱਪੜੇ ਪਹਿਨਣ ਨੂੰ। ਮੇਰੇ ਲੋਗ ਅਜੇ ਵੀ ਹੱਥ ’ਤੇ ਧਰ ਕੇ ਰੋਟੀ ਖਾਂਦੇ ਨੇ, ਕਿਉਂ? ਉਨ੍ਹਾਂ ਨੂੰ 75 ਸਾਲਾਂ ਵਿਚ ਭਾਂਡੇ ਨਹੀਂ ਦੇ ਸਕੇ। ਕੀ ਉਨ੍ਹਾਂ ਦਾ ਜੀਅ ਨਹੀਂ ਕਰਦਾ ਥਾਲੀ ਸਜਾ ਕੇ ਖਾਣਾ ਖਾਣ ਨੂੰ? ਅਜੇ ਵੀ ਸਵੇਰੇ ਉੱਠ ਕੇ ਜੰਗਲ ਪਾਣੀ ਜਾਣ ਲਈ ਖੇਤਾਂ ਦੀਆਂ ਵੱਟਾਂ ਤੇ ਫੈਕਟਰੀਆਂ ਦੇ ਖੂੰਜੇ ਕਿਉਂ ਲੱਭਣੇ ਪੈਂਦੇ ਨੇ? ਇਹ ਨਰਕ ਉਨ੍ਹਾਂ ਲਈ ਕਿਹਨੇ ਬਣਾਇਆ? ਇਹ ਸੋਚਣਾ ਪਏਗਾ। ਉਨ੍ਹਾਂ ਨੂੰ ਦੱਸਣਾ ਪਏਗਾ ਕਿ ਇਹ ਕਿਸੇ ਸਰਬਸ਼ਕਤੀਮਾਨ ਦਾ ਕੰਮ ਨਹੀਂ, ਬਲਕਿ ਜਿਉਂਦੇ ਜੀਅ ਸਵਰਗ ਮਾਨਣ ਵਾਲਿਆਂ ਦੀ ਸਾਜਿਸ਼ ਏ। ਏਹ ਸਵਰਗ ਨਰਕ ਜਿਹੇ ਲਫ਼ਜ਼ ਬੰਦ ਕਰੋ। ਮੈਂ ਸਾਰੀ ਉਮਰ ਆਪਣੇ ਗਰੀਬ ਲੋਗਾਂ ਲਈ ਕੰਮ ਕੀਤਾ, ਮੇਰੇ ਵਾਸਾ ਕਿਸੇ ਸਵਰਗ ’ਚ ਨਹੀਂ ਹੋ ਸਕਦਾ, ਸਿਰਫ਼ ਆਪਣੇ ਲੋਗਾਂ ਦੇ

ਮਨਾਂ 'ਚ ਹੋ ਸਕਦਾ ਐ।

– ਭਾਅ ਜੀ, ਕੀ ਤੁਹਾਨੂੰ ਵੀ ਲਗਦਾ ਹੈ ਕਿ ਪੰਜਾਬੀ ਨਾਟਕ ਬਾਕੀ ਭਾਸ਼ਾਵਾਂ ਦੇ ਨਾਟਕ ਨਾਲੋਂ ਪੇਤਲਾ ਐ, ਸਤਹੀ ਐ, ਮਿਆਰੀ ਨਹੀਂ ਹੈ?

– ਸਵਾਲ ਤਾਂ ਇਹ ਐ ਕਿ ਤੁਸੀਂ ਆਪਣੇ ਕਿਹੜੇ ਨਾਟਕ ਦੀ ਬਾਕੀ ਭਾਸ਼ਾਵਾਂ ਦੇ ਨਾਟਕ ਨਾਲ ਤੁਲਨਾ ਕਰ ਰਹੇ ਓ? ਜੇ ਆਪਣੇ ਕਲਾਸਿਕ (ਜੋ ਹੈਗੇ ਨੇ ਤਾਂ) ਦੀ ਦੂਜੇ ਕਲਾਸਿਕ ਨਾਲ ਤੁਲਨਾ ਕਰੋਗੇ ਤਾਂ ਸ਼ਾਇਦ ਸਤਹੀ ਹੀ ਲੱਗਣ। ਉਨ੍ਹਾਂ ਕੋਲ ਲੰਬੀ ਪੰਰਪਰਾ ਹੈ, ਪਰ ਜੇ ਆਪਣੀ ਭਾਸ਼ਾ ਦੇ ਉਸ ਨਾਟਕ ਦੀ ਗੱਲ ਕਰੋਗੇ ਜੋ ਕਿਸੇ ਵਰਗਾ ਨਹੀਂ, ਜੋ ਵੱਖਰੇ ਮੌਲਿਕ ਮੁਹਾਂਦਰੇ ਵਾਲਾ ਐ ਤਾਂ ਸਤਹੀ ਨਹੀਂ ਲੱਗੇਗਾ। ਮੈਂ ਮਾਣ ਨਾਲ ਕਹਿ ਸਕਨਾਂ ਕਿ ਦੂਜੀਆਂ ਭਾਸ਼ਾਵਾਂ ਦੇ ਵੱਡੇ ਨਾਟਕਕਾਰ ਮੇਰੇ ਕੰਮ ਨੂੰ ਸਲਾਹੁੰਦੇ ਰਹੇ ਕਿਉਂਕਿ ਉਨ੍ਹਾਂ ਨੂੰ ਮੇਰੇ ਨਾਟਕ ਦਾ ਮੁਹਾਂਦਰਾ ਵੱਖਰਾ ਲੱਗਦਾ ਸੀ। ਰਾਜਸੀ ਨਾਟਕ ਲਿਖਣਾ ਕੋਈ ਮਿਹਣਾ ਨਹੀਂ, ਬਹੁਤ ਵੱਡੀ ਜ਼ਿੰਮੇਵਾਰੀ ਐ। ਅਸੀਂ ਕਿਉਂ ਨਾ ਟਿੱਪਣੀ ਕਰੀਏ ਆਪਣੇ ਆਲੇ-ਦੁਆਲੇ ਵਾਪਰ ਰਹੀ ਰਾਜਨੀਤਿਕ ਖੇਡ ਬਾਰੇ, ਮੈਂ ਲਫ਼ਜ਼ ਖੇਡ ਵਰਤਦਾਂ। ਅਸੀਂ ਇਹ ਕਹਿ ਕੇ ਚੁੱਪ ਰਹੀਏ ਕਿ ਕਲਾਕਾਰ ਨਿਰਪੱਖ ਹੋਣਾ ਚਾਹੀਦਾ। ਉਹ ਦਗੇਬਾਜ਼ੀਆਂ ਕਰਦੇ ਰਹਿਣ ਤੇ ਅਸੀਂ ਨਿਰਪੱਖ ਰਹੀਏ। ਉਏ ਫੇਰ ਇਹ ਕਲਮਾਂ ਕਿਉਂ ਚੁੱਕੀਆਂ ਨੇ, ਸਟੇਜ਼ 'ਤੇ ਕਿਉਂ ਚੜ੍ਹਨਾ। ਇਹ ਜ਼ੀਰੋ ਫਿਲਾਸਫ਼ੀ ਏ, ਵੱਡੀ ਸਾਰੀ ਜ਼ੀਰੋ। (ਭਾਅ ਜੀ ਪੂਰੇ ਵੇਗ ਨਾਲ ਹਵਾ 'ਚ ਜ਼ੀਰੋ ਵਾਹ ਦਿੰਦੇ ਹਨ।)

– ਭਾਅ ਜੀ, ਤੁਹਾਨੂੰ ਦੁਨੀਆਂ ਤੋਂ ਤੁਰ ਜਾਣ ਮਗਰੋਂ ਕੌਣ ਸਭ ਤੋਂ ਵੱਧ ਯਾਦ ਆਉਂਦਾ ਐ? ਧੀਆਂ, ਪਤਨੀ, ਕਲਾਕਾਰ ਜਾਂ ਕੋਈ ਹੋਰ?

– (ਇਸ ਵਾਰ ਭਾਅ ਜੀ ਬਿਨਾਂ ਭਖਿਆਂ ਸਿਰ ਝੁਕਾ ਕੇ ਪਿਆਰ ਨਾਲ ਜਵਾਬ ਦਿੰਦੇ ਹਨ।) ਜ਼ਿੰਦਗੀ ਲਈ ਤਰਸ ਰਹੇ, ਜ਼ਿੰਦਗੀ ਲਈ ਲੜ ਰਹੇ, ਲਿੱਬੜੇ ਚਿਹਰਿਆਂ ਵਾਲੇ, ਵਗਦੀਆਂ ਨਲੀਆਂ ਤੇ ਖਿਲਰੀਆਂ ਜਟੂਰੀਆਂ ਵਾਲੇ ਗਰੀਬ ਬੱਚੇ। ਗੁਰਸ਼ਰਨ ਸਿੰਘ ਸ਼ਰਮਸਾਰ ਏ ਉਨ੍ਹਾਂ ਬੱਚਿਆਂ ਅੱਗੇ ਕਿ ਤੁਹਾਡੀ ਜੂਨ ਸੁਧਾਰਨ ਲਈ ਮੈਂ ਬਹੁਤ ਕੁਝ ਨਾ ਕਰ ਸਕਿਆ। (ਭਾਅ ਜੀ ਦੀ ਭੁੱਬ ਨਿਕਲ ਗਈ), ਉਨ੍ਹਾਂ ਬੱਚਿਆਂ ਨੂੰ ਵੀ 'ਉਹ' ਕਹਿਣਗੇ ਕਿ ਕਹੋ, 'ਸਾਰੇ ਜਹਾਂ ਸੇ ਅੱਛਾ ਹਿੰਦੁਸਤਾਨ ਹਮਾਰਾ।' ਉਨ੍ਹਾਂ ਨੂੰ ਵੀ ਦੇਸ਼ ਭਗਤੀ ਦਾ ਪਾਠ ਪੜ੍ਹਾਇਆ ਜਾਵੇਗਾ, ਪਰ ਦੇਸ਼ ਨੇ ਉਨ੍ਹਾਂ ਲਈ ਕੀ ਕੀਤਾ। ਮੈਨੂੰ ਤਾਂ ਹਮੇਸ਼ਾਂ ਉਨ੍ਹਾਂ ਦੀਆਂ ਅੱਖਾਂ 'ਚ ਸਵਾਲ ਲਟਕਦਾ ਦਿੱਸਿਆ ਕਿ ਅਸੀਂ ਕਿਸ ਗੁਨਾਹ ਦੀ ਸਜ਼ਾ ਭੁਗਤ ਰਹੇ ਆਂ? ਲਾਲ ਕਿਲ੍ਹੇ ਤੋਂ ਹਰ ਸਾਲ ਗੂੰਜਦੀ ਤਕਰੀਰ ਵਿਚ ਸਾਡਾ ਜ਼ਿਕਰ ਤਾਂ ਹੈ, ਪਰ ਫ਼ਿਕਰ ਕਿਉਂ ਨਹੀਂ। ਹਰ ਨੇਤਾ ਨੂੰ ਸਾਡੇ ਵਿਹੜੇ ਆ ਕੇ ਤਸਵੀਰ ਖਿਚਵਾਉਣਾ ਤਾਂ ਯਾਦ ਰਹਿੰਦਾ, ਸਾਡੀ 'ਤਕਦੀਰ' ਕਿਉਂ ਨਹੀਂ ਯਾਦ ਰਹਿੰਦੀ? ਮੈਂ ਜਦੋਂ ਆਪਣੇ ਤਰਤਾਲੀ ਸੈਕਟਰ ਵਾਲੇ ਘਰ ਤੋਂ ਕਲਾ ਭਵਨ ਵੱਲ ਜਾਂਦਾ ਹਾਂ ਤਾਂ ਚੌਂਕਾਂ 'ਤੇ ਬੈਠੇ ਨੰਗ-ਧੜੰਗੇ ਬੱਚਿਆਂ ਵੱਲ ਦੇਖਦਾਂ, ਫਿਰ ਨਜ਼ਰਾਂ ਚੁੱਕ ਵੱਡੇ-ਵੱਡੇ ਭਵਨਾਂ, ਹੋਟਲਾਂ, ਇਮਾਰਤਾਂ ਵੱਲ ਦੇਖਦਾਂ, ਇਵੇਂ ਜਗਮਗ-ਜਗਮਗ ਜਿਵੇਂ ਦੀਵਾਲੀ ਹੋਵੇ। ਏਡਾ ਪਾੜਾ, ਸਿਤਮਜ਼ਰੀਫ਼ੀ ਦੀ ਹੱਦ ਐ। ਏਡੀ ਬੇਸ਼ਰਮੀ ਕਿ ਸਭ ਕੁਝ ਹੜੱਪੀ ਜਾਓ ਤੇ ਗਰੀਬ ਨੂੰ ਮਰਨ ਲਈ ਛੱਡ ਦਿਓ। ਫੇਰ ਸਾਨੂੰ ਕਹੋ ਕਿ ਅਸੀਂ ਸਟੇਜਾਂ ਤੋਂ ਇਸ ਦੇਸ਼ ਦੇ, ਇਸ ਲੋਕਤੰਤਰ ਦੇ ਸੋਹਲੇ ਗਾਈਏ। ਸਿਰ ਸੁਆਹ ਨਾ ਪਾਈਏ...? ਛਿੱਤਰਾਂ ਦੇ ਹਾਰ ਨਾ ਪਾਈਏ...?

– ਅੰਤ ਮੈਂ ਸੁਆਲ ਕਰਕੇ ਬੈਠਾ ਸੋਚਦਾ ਹਾਂ ਕਿ ਇਹ ਜੋ ਬੰਦਾ ਮੇਰੇ ਸਾਹਮਣੇ ਬੈਠਾ ਹੈ, ਇਸ ਨੂੰ ਬਾਬਾ, ਦਰਵੇਸ਼, ਯੁੱਗਪੁਰਸ਼, ਕੁਝ ਵੀ ਕਹਿ ਦਿਆਂ, ਲਫ਼ਜ਼ ਬੌਣੇ ਰਹਿ ਜਾਣਗੇ। ਨਿੱਜ ਦੀ ਪਰਵਾਹ ਈ ਨਹੀਂ, ਬੱਸ 'ਲੋਗ' ਈ ਨੇ ਸਭ ਕੁਝ। ਏਥੇ ਤੱਕ ਤਾਂ ਅਜੇ ਤੱਕ ਕੋਈ ਕਲਾਕਾਰ ਨਹੀਂ ਅਪੜਿਆ। ਹੁਣ ਅਗਲਾ ਸਵਾਲ ਕੀ ਪੁੱਛਾਂ, ਮੇਰਾ ਮਨ ਭਰਿਆ ਹੋਇਆ।

**98880-11096**

## ਜੀਵਨ ਫਲਸਫ਼ਾ

...ਪਰ ਇਹ ਸਭ ਹੁੰਦਿਆਂ ਵੀ ਅਸੀਂ ਜੀਣਾ ਹੈ, ਜ਼ਿੰਦਗੀ ਵੱਲ ਆਪਣਾ ਫਰਜ ਪੂਰਾ ਕਰਨਾ ਹੈ, ਸੰਘਰਸ਼ ਨੂੰ ਨਵੇਂ ਇਰਾਦੇ ਨਾਲ ਜਾਰੀ ਰੱਖਣਾ ਹੈ ਅਤੇ ਇੱਕ ਅਜਿਹੇ ਪ੍ਰਬੰਧ ਦੀ ਕਾਇਮੀ ਲਈ ਜੱਦੋ ਜਹਿਦ ਕਰਨੀ ਹੈ। ਜਿਸ ਵਿੱਚ ਜਬਰ ਤੇ ਲੁੱਟ ਲਈ ਕੋਈ ਥਾਂ ਨਾ ਹੋਵੇ। ਜਿਸ ਵਿੱਚ ਦਲੀਲ ਪ੍ਰਧਾਨ ਹੋਵੇ ਤੇ ਅੰਧਵਿਸ਼ਵਾਸ ਦੀ ਕੋਈ ਥਾਂ ਨਾ ਹੋਵੇ। ਰੱਬ ਤੇ ਕਲਪਿਤ ਦੇਵੀ ਦੇਵਤਿਆਂ ਦੀ ਅਣਹੋਂਦ ਇਸ ਅੰਧਵਿਸ਼ਵਾਸ ਨੂੰ ਜਨਮ ਦਿੰਦੀ ਹੈ। ਇਸ ਅੰਧਵਿਸ਼ਵਾਸ ਨੇ ਹੀ ਧਰਮਾਂ ਦੇ ਪੁਆੜਿਆਂ ਨੂੰ ਹੋਂਦ ਵਿੱਚ ਲਿਆਂਦਾ ਹੈ, ਜਿਨ੍ਹਾਂ ਨੇ ਬੇਹੱਦ ਮਨੁੱਖੀ ਖ਼ੂਨ ਡੋਲ੍ਹਿਆ ਹੈ। ਜੇ ਅੰਧਵਿਸ਼ਵਾਸ ਦੀਆਂ ਜੜ੍ਹਾਂ ਮੁਕਾਈਆਂ ਜਾਣ ਤਾਂ ਯਕੀਨ ਨਾਲ ਕਿਹਾ ਜਾ ਸਕਦਾ ਹੈ ਕਿ ਮਨੁੱਖ ਵਿਗਿਆਨਕ ਜੀਵਨ ਫਲਸਫ਼ੇ ਜਾਂ ਜੀਵਨ ਜਾਂਚ ਦਾ ਮਾਲਕ ਹੋ ਸਕਦਾ ਹੈ। ਜਿਸ ਨਾਲ ਉਹ ਆਪਣੇ ਆਲੇ ਦੁਆਲੇ ਦਾ ਸਹੀ ਦ੍ਰਿਸ਼ਟੀ ਨਾਲ ਵਿਸ਼ਲੇਸ਼ਣ ਕਰਕੇ ਜੀਵਨ ਨੂੰ ਸਫਲ ਕਰ ਸਕਦਾ ਹੈ।

**ਗੁਰਸ਼ਰਨ ਸਿੰਘ**

*ਸਲਾਮ ਜ਼ਿੰਦਗੀ :*

## ਰਾਹੁਲ ਸਾਂਕ੍ਰਿਤਆਇਨ ਦੀ ਖੋਜ

ਭਾਰਤੀ ਇਤਿਹਾਸ ਵਿਚ ਖੋਜ ਅਤੇ ਜਗਿਆਸਾ ਦਾ ਇਕ ਅਨੂਠਾ ਅਧਿਆਇ ਮਹਾਨ ਖੋਜੀ ਰਾਹੁਲ ਸਾਂਕ੍ਰਿਤਆਇਨ ਨੇ ਲਿਖਿਆ ਹੈ। ਕੋਈ ਵੀ ਭਾਰਤੀ ਰਾਹੁਲ ਸਾਂਕ੍ਰਿਤਆਇਨ ਦੇ ਸਿਰੜ ਅਤੇ ਦਾਨਿਸਮੰਦੀ ਨੂੰ ਨਤਮਸਤਕ ਹੋਏ ਬਿਨ੍ਹਾ ਨਹੀਂ ਰਹਿ ਸਕਦਾ। ਰਾਹੁਲ ਆਪਣੀ ਖੋਜ ਪ੍ਰਵਿਰਤੀ ਕਾਰਨ ਚਾਰ ਵਾਰ ਤਿੱਬਤ ਗਏ ਸਨ ਤਾਂ ਜੋ ਉਨ੍ਹਾਂ ਮੂਲ ਗ੍ਰੰਥਾਂ ਦੀਆਂ ਪ੍ਰਤੀਲਿਪੀਆਂ ਨੂੰ ਲੱਭਿਆ ਜਾ ਸਕੇ,



ਬਖਤਿਆਰ ਖਿਲਜੀ ਵੱਲੋਂ 13 ਵੀਂ ਸਦੀ ਵਿੱਚ, ਜਦੋਂ ਨਾਲੰਦਾ ਯੂਨੀਵਰਸਿਟੀ ਨੂੰ ਸਾੜ ਦਿੱਤਾ ਗਿਆ ਅਤੇ ਨਸਟ ਕਰ ਦਿੱਤਾ ਗਿਆ। ਬੁੱਧ ਧਰਮ ਪ੍ਰਤੀ ਜਨੂੰਨ, ਦੁਰਲੱਭ ਗ੍ਰੰਥਾਂ ਅਤੇ ਅਨਮੋਲ ਖਰੜਿਆਂ ਨੂੰ ਵਾਪਸ ਲਿਆਉਣ ਦੀ ਲਾਲਸਾ ਨੇ ਰਾਹੁਲ ਨੂੰ ਤਿੱਬਤ ਲਿਆਂਦਾ। ਪਰ ਤਿੱਬਤ ਜਾਣਾ ਬਹੁਤ ਹੀ ਔਖਾ ਸੀ। ਉਸ ਸਮੇਂ ਵਿਦੇਸ਼ੀ ਲੋਕਾਂ ਨੂੰ ਤਿੱਬਤ ਵਿੱਚ ਦਾਖਲ ਹੋਣ ਤੋਂ ਰੋਕਿਆ ਜਾਂਦਾ ਸੀ। ਤਿੱਬਤ ਵਿਚ ਵਿਚਰਨਾ ਮੌਤ ਨੂੰ ਮਾਸੀ ਕਹਿਣ ਦੇ ਬਰਾਬਰ ਸੀ। ਰਸਤੇ ਵਿੱਚ ਚੋਰਾਂ ਅਤੇ ਡਾਕੂਆਂ ਦਾ ਡਰ ਹਮੇਸ਼ਾ ਰਹਿੰਦਾ ਸੀ। ਲੁਟੇਰੇ ਪਹਿਲਾਂ ਯਾਤਰੀ ਨੂੰ ਮਾਰ ਦਿੰਦੇ, ਫਿਰ ਉਨ੍ਹਾਂ ਦਾ ਸਮਾਨ ਲੁੱਟ ਲੈਂਦੇ। ਇਨ੍ਹਾਂ ਹਾਲਾਤਾਂ ਵਿੱਚ, 26 ਸਾਲਾਂ ਰਾਹੁਲ 19 ਜੁਲਾਈ, 1929 ਨੂੰ ਆਪਣੀ ਜਾਨ ਨੂੰ ਖਤਰੇ ਵਿੱਚ ਪਾ ਕੇ ਤਿੱਬਤ ਪਹੁੰਚਿਆ।

ਆਪਣੀਆਂ ਯਾਤਰਾਵਾਂ ਦੌਰਾਨ ਉੱਥੇ ਰਹਿੰਦਿਆਂ, ਉਸਨੇ ਖ਼ੁਦ ਹੋਰ ਬਹੁਤ ਸਾਰੇ ਦੁਰਲੱਭ ਪਾਠਾਂ ਦੀ ਨਕਲ ਕੀਤੀ। ਉਹ ਆਪਣੇ ਨਾਲ ਕੁੱਲ 4500 ਪਾਠ, ਹੱਥ-ਲਿਖਤਾਂ, ਅਨੁਵਾਦ ਅਤੇ ਕਾਪੀਆਂ ਲੈ ਕੇ ਆਇਆ ਸੀ। ਪਟਨਾ ਵਾਪਸ ਆਉਂਦੇ ਹੋਏ, ਰਾਹੁਲ ਨੇ ਆਪਣੇ ਦੋਸਤ ਕਾਸ਼ੀ ਪ੍ਰਸਾਦ ਜੈਸਵਾਲ ਦੀ ਸਹਾਇਤਾ ਨਾਲ, ਸਾਰੇ ਖਰੜਿਆਂ ਦਾ ਪ੍ਰਬੰਧ ਅਤੇ ਵਰਗੀਕਰਨ ਕੀਤਾ। ਉਸਨੇ ਇਹ ਸਾਰੇ ਹਵਾਲੇ, ਹੱਥ -ਲਿਖਤਾਂ, ਪਾਠਾਂ ਦੀਆਂ ਤਸਵੀਰਾਂ ਅਤੇ ਧੰਨਵਾਦ ਚਿੱਤਰ ਪਟਨਾ ਵਿਖੇ ਬਿਹਾਰ ਰਿਸਰਚ ਸੁਸਾਇਟੀ ਨੂੰ ਸੌਂਪੇ।

ਰਾਹੁਲ ਸਾਂਕ੍ਰਿਤਆਇਨ ਦੀ ਵਿਦਵਤਾ ਦਾ ਅੰਦਾਜ਼ਾ ਇਸ ਗੱਲ ਤੋਂ ਹੀ ਲਾਇਆ ਜਾ ਸਕਦਾ ਹੈ ਕਿ ਉਹ ਕੋਈ ਦੋ-ਚਾਰ ਨਹੀਂ, ਵਿਸ਼ਵ ਦੀਆਂ 30 ਭਾਸ਼ਾਵਾਂ ਦੇ ਜਾਣਕਾਰ ਸਨ। ਆਪਣੇ 70 ਸਾਲ ਦੇ ਜੀਵਨ ਕਾਲ ਵਿਚ ਉਹਨਾਂ ਨੇ 140 ਦੇ ਕਰੀਬ ਕਿਤਾਬਾਂ ਲਿਖੀਆਂ ਸਨ। ਜਿਨ੍ਹਾਂ ਵਿੱਚੋਂ ਕਈ ਤਾਂ ਸਾਹਕਾਰ ਦਾ ਦਰਜਾ ਹਾਸਲ ਕਰ ਚੁੱਕੀਆਂ ਹਨ। ਰਾਹੁਲ ਸਾਂਕ੍ਰਿਤਆਇਨ ਨੇ ਆਪਣੀਆਂ ਬ੍ਰਿਟਿਸ ਵਿਰੋਧੀ ਰਾਜਨੀਤਿਕ ਗਤੀਵਿਧੀਆਂ ਦੇ ਕਾਰਣ ਤਿੰਨ ਸਾਲ ਜੇਲ੍ਹ ਵਿੱਚ ਵੀ ਬਿਤਾਏ ਸਨ। ਬਾਅਦ ਵਿਚ ਉਹ ਕਮਿਊਨਿਸਟ ਪਾਰਟੀ ਵਿੱਚ ਸ਼ਾਮਲ ਹੋ ਗਏ। ਉਦੋਂ ਇਹ ਅਜੇ ਪਾਬੰਦੀ ਦਾ ਸਾਹਮਣਾ ਕਰ ਰਹੀ ਸੀ। ਕਿਸੇ ਵੀ ਭਾਰਤੀ ਯੂਨੀਵਰਸਿਟੀ ਨੇ ਉਸ ਨੂੰ ਪੜ੍ਹਾਉਣ ਲਈ ਬੁਲਾਉਣਾ ਮੁਨਾਸਬ ਨਹੀਂ ਸਮਝਿਆ -ਕਿਉਂ, ਕਿਉਂਕਿ ਉਸ ਕੋਲ ਕੋਈ ਰਸਮੀ ਡਿਗਰੀ ਨਹੀਂ ਸੀ। ਜਦਕਿ ਉਸਨੂੰ ਦੋ ਵਾਰ ਲੈਨਿਨਗ੍ਰਾਡ ਯੂਨੀਵਰਸਿਟੀ ਸੋਵੀਅਤ ਰੂਸ ਅਤੇ ਇੱਕ ਵਾਰ ਸ੍ਰੀਲੰਕਾ ਦੀ ਵਿਦਿਆਲੰਕਰ ਯੂਨੀਵਰਸਿਟੀ ਦੁਆਰਾ ਸੱਦਾ ਦਿੱਤਾ ਗਿਆ ਸੀ।

**ਸਰਬਜੀਤ ਸੋਹੀ, ਆਸਟਰੇਲੀਆ**

## ਸਨੇਹ

ਪੁਸਤਕ ਸਨੇਹ ਇੱਕ ਸੁਚੱਜੀ ਆਦਤ ਹੈ। ਨਿਵੇਕਲਾ ਸ਼ੌਂਕ ਹੈ। ਜ਼ਿੰਦਗੀ ਦਾ ਅਨਮੋਲ ਰੰਗ ਹੈ। ਜਿਸ ਦੀ ਝੋਲੀ ਵਿੱਚ ਗਿਆਨ, ਜਗਿਆਸਾ, ਸਾਂਝ, ਸਨੇਹ ਜਿਹੇ ਮੋਤੀ ਬਿਖਰੇ ਹਨ। ਇਸ ਸਾਂਝ ਦੀ ਲਗਨ ਜ਼ਿੰਦਗੀ ਦੀ ਗੁਣਾਂ ਰੂਪੀ ਮਾਲਾ ਵਿੱਚ ਬੇਸ਼ਕੀਮਤੀ ਮਣਕੇ ਪਰੋਂਦੀ ਹੈ। ਮਨੁੱਖੀ ਸ਼ਖਸ਼ੀਅਤ ਨੂੰ ਸੁਹਜ, ਸੰਜਮ ਜਿਹਾ ਮਾਣ ਦਿੰਦੀ ਹੈ। ਸ਼ਬਦਾਂ ਦੀ ਸੌਗਾਤ ਬਖਸ਼ਦੀ ਹੈ। ਚੇਤਨਾ ਦੀ ਅੱਖ ਰੌਸ਼ਨ ਕਰਦੀ ਹੈ।

## ਗ਼ਦਰ ਦਾ ਹੋਕਾ



ਮੁੱਲਾਂ, ਪਾਂਧੇ, ਭਾਈਆਂ ਦੀ ਕਿਤੇ ਵੀ ਲੋੜ ਨਾ,
ਦੱਸੋ ਅਸੀਂ, ਇਹਨਾਂ ਕਿਹੜੇ ਹਲ ਜੋੜਨਾ।
ਮਿਹਨਤੀ, ਮੁਸ਼ੱਕਤੀ ਜਿਨ੍ਹਾਂ ਦੇ ਸਾਥੀ ਨੇ,
ਉਹਨਾਂ ਕਾਹਨੂੰ ਬੰਨ੍ਹਣੇ ਸਫੈਦ ਹਾਥੀ ਨੇ।

# ਸੱਚ ਦਾ ਪਰਚਮ ਉੱਚਾ ਹੋਰ ਝੁਲਾਵਾਂਗੇ ਵਕਤ ਅਸਾਡਾ ਹੈ।...ਰਣਬੀਰ ਰਾਣਾ

## ਮਾਨਵੀ ਭਾਵਨਾ ਦੀ ਸੁਨਹਿਰੀ ਝਲਕ

ਟੋਕੀਓ ਉਲੰਪਿਕ ਵਿੱਚ ਉੱਚੀ ਛਾਲ ਦੇ ਫਾਈਨਲ ਮੁਕਾਬਲੇ ਵਿੱਚ ਵਾਪਰੀ ਸੋਨੇ ਰੰਗੀ ਘਟਨਾ ਸੱਚੀ ਖੇਡ ਭਾਵਨਾ ਦਾ ਪ੍ਰਤੀਕ ਬਣੀ। ਫਾਈਨਲ ਵਿੱਚ ਕਤਰ ਦੇਸ਼ ਦਾ ਉੱਚੀ ਛਾਲ ਲਾਉਣ ਵਾਲਾ ਖਿਡਾਰੀ ਮੁਤਾਜ਼ ਈਸਾ ਬਰਸ਼ਿਮ ਅਤੇ ਇਟਲੀ ਦਾ ਉੱਚੀ ਲਾਉਣ ਵਾਲਾ ਖਿਡਾਰੀ ਜਿਅੰਮਾਰਕੋ ਤੰਬਰੀ ਮੁਕਾਬਲੇ ਵਿੱਚ ਬਰਾਬਰ ਚੱਲ ਰਹੇ ਸਨ। ਦੋਵੇਂ ਬਾਕੀ ਸਭ ਤੋਂ ਉੱਚੀ ਛਾਲ 2.37 ਮੀਟਰ ਦੀ ਮਾਰ ਚੁੱਕੇ ਸਨ।




ਉਨ੍ਹਾਂ ਇਸ ਤੋਂ ਅਗਲੇ ਨਿਸ਼ਾਨੇ 2.39 ਮੀਟਰ ਲਈ ਕੋਸ਼ਿਸ਼ ਕੀਤੀ, ਪਰ ਦੋਵੇਂ ਅਸਫਲ ਰਹੇ। ਇਹ ਆਖਰੀ ਛਾਲ ਲਾਉਂਦੇ ਸਮੇਂ ਇਟਲੀ ਵਾਲੇ ਖਿਡਾਰੀ ਦੇ ਸੱਟ ਲੱਗ ਗਈ। ਰੈਫਰੀ ਨੇ ਪਹਿਲੇ ਅਤੇ ਦੂਜੇ ਸਥਾਨ ਦਾ ਫੈਸਲਾ ਕਰਨ ਲਈ ਦੋਹਾਂ ਨੂੰ ਇੱਕ ਆਖਰੀ ਕੋਸ਼ਿਸ਼ ਕਰਨ ਲਈ ਕਿਹਾ। ਕਤਰ ਵਾਲਾ ਖਿਡਾਰੀ ਨੂੰ ਪਤਾ ਸੀ ਕਿ ਇਟਲੀ ਵਾਲੇ ਖਿਡਾਰੀ ਦੇ ਸੱਟ ਲੱਗ ਚੁੱਕੀ ਹੈ ਸ਼ਾਇਦ ਉਹ ਇਹ ਆਖ਼ਿਰੀ ਕੋਸ਼ਿਸ਼ ਨਹੀਂ ਕਰ ਸਕੇਗਾ। ਜੇਕਰ ਕੋਸ਼ਿਸ਼ ਕਰੇਗਾ ਵੀ ਤਾਂ ਜਿੱਤ ਨਹੀਂ ਸਕੇਗਾ। ਉਸਨੇ ਆਪਣੇ ਆਪ ਨੂੰ ਜੇਤੂ ਐਲਾਨਣ ਦੀ ਮੰਗ ਕਰਨ ਦੀ ਬਜਾਏ ਰੈਫਰੀ ਨੂੰ ਪੁੱਛਿਆ ਕਿ ਕੀ ਸੋਨ ਤਮਗ਼ਾ ਸਾਨੂੰ ਦੋਵਾਂ ਨੂੰ ਨਹੀਂ ਮਿਲ ਸਕਦਾ?

ਉਹ ਸੱਟ ਲੱਗੀ ਵਾਲੇ ਵਿਰੋਧੀ ਖਿਡਾਰੀ ਤੋਂ ਮੌਕਾ ਖੋਹ ਕੇ ਸੋਨ ਤਮਗਾ ਹਾਸਲ ਨਹੀਂ ਸੀ ਕਰਨਾ ਚਾਹੁੰਦਾ। ਰੈਫਰੀ ਨੇ ਉਲੰਪਿਕ ਨਿਯਮਾਂ ਦੇ ਮੱਦੇ ਨਜਰ ਮਤਾਜ ਨੂੰ ਦੱਸਿਆ ਕਿ ਬਰਾਬਰ ਰਹਿਣ ਦੀ ਸੂਰਤ ਵਿੱਚ ਤੁਹਾਨੂੰ ਦੋਵਾਂ ਨੂੰ ਸੋਨ ਤਮਗ਼ਾ ਦਿੱਤਾ ਜਾ ਸਕਦਾ ਹੈ। ਮਤਾਜ ਨੇ ਇਸ ਫੈਸਲੇ ਨਾਲ ਸਹਿਮਤੀ ਜਤਾਈ। ਜਦ ਕਤਰ ਦੇ ਖਿਡਾਰੀ ਮਤਾਜ ਦਾ ਫੈਸਲਾ ਇਟਲੀ ਦੇ ਖਿਡਾਰੀ ਨੂੰ ਦੱਸਿਆ ਗਿਆ ਤਾਂ ਮਤਾਜ ਨਾਲ ਲਿਪਟ ਗਿਆ। ਉਸ ਦੀਆਂ ਅੱਖਾਂ ਵਿੱਚ ਖ਼ੁਸ਼ੀ ਦੇ ਹੰਝੂ ਸਨ। ਉਨ੍ਹਾਂ ਇਤਿਹਾਸਿਕ ਪਲਾਂ ਵਿੱਚ ਖੇਡ ਦੇ ਮੈਦਾਨ ਵਿੱਚੋਂ ਆ ਰਹੀ ਤਾੜੀਆਂ ਦੀ ਗੂੰਜ ਮਾਨਵਤਾ, ਸੁੱਚੀਆਂ ਕਦਰਾਂ ਕੀਮਤਾਂ ਤੇ ਬਰਾਬਰੀ ਦੀ ਭਾਵਨਾ ਨੂੰ ਉਚਿਆ ਰਹੀ ਸੀ।

ਟੋਕੀਓ ਓਲੰਪਿਕ ਵਿੱਚ ਉੱਚੀ ਛਾਲ਼ ਦਾ ਦੋ ਖਿਡਾਰੀਆਂ ਨੂੰ ਮਿਲਿਆ ਸੋਨ ਤਮਗਾ ਇੱਕ ਸੁਖਦ ਪ੍ਰੇਰਨਾ ਤੇ ਮਿਸਾਲ ਬਣਿਆ, ਜਿਸ ਦਾ ਨਾਇਕ ਕਤਰ ਦਾ ਖਿਡਾਰੀ ਮੁਤਾਜ਼ ਈਸਾ ਬਰਸ਼ਿਮ ਹੈ।

 **ਨਸ਼ਤਰਾਂ** 

ਉੱਜੜ ਗਿਆਂ ਦੀ ਗਾਥਾ,
ਪੁੱਛ ਲਓ ਦਾਦੀ ਨੂੰ।
ਹੱਲਾ ਗੁੱਲਾ ਕਹਿੰਦੇ,
ਲੋਕ ਆਜਾਦੀ ਨੂੰ।

***

ਕਿਸਾਨ ਮੋਰਚਾ ਗਲੇ ਦੀ ਹੱਡੀ ਬਣਿਆ
ਹੱਡ ਖਾਣੇ ਹਾਕਮਾਂ ਦੀ।

***

ਛਾਲ ਮਾਰੀ ਤੇ ਬਦਲ ਗਏ ਪਾਲਾ,
ਰਾਜਨੀਤੀ ਖੇਡਾਂ ਖੇਡਦੀ।

***

ਹਾਥੀ ਤੱਕੜੀ ਦੇ ਪੱਲੇ ਚ ਬਹਿ ਗਿਆ,
ਵੋਟਾਂ ਵਾਲੀ ਰੁੱਤ ਵੇਖ ਕੇ।

***

ਬੀਜ ਖੋਹ ਲਏ ਖੇਤਾਂ ਦੇ ਪੁੱਤਾਂ ਕੋਲੋਂ,
ਤਿਆਰੀ ਐ ਜਮੀਨਾਂ ਖੋਹਣ ਦੀ।

***



ਬਿਨਾਂ ਪੜ੍ਹੇ ਤੋਂ ਕਲਾਸਾਂ ਅੱਗੇ ਤੋਰੀਆਂ,
ਪਰਉਪਕਾਰੀ ਹੋਈ ਵਿੱਦਿਆ।

***

**ਜਗਸੀਰ ਜੀਦਾ** (94173 33203)

## ਓਹ ਦਿਲ

ਇੱਕ ਬਹਾਦੁਰ ਤੇ ਖੁੱਲ੍ਹੇ ਡੁਲ੍ਹੇ ਦਿਲ ਨਾਲ਼ੋਂ ਦੁਨੀਆਂ 'ਚ ਹੋਰ ਕਿਹੜੀ ਚੀਜ਼ ਵਧੇਰੇ ਚੰਗੀ ਹੋ ਸਕਦੀ ਹੈ ਜੋ ਆਪਣੇ ਕੰਮ ਸਦਕਾ ਆਪਣੇ ਲੋਕਾਂ ਲਈ ਤੇ ਕੁੱਲ ਮਨੁੱਖਤਾ ਲਈ ਨਿਆਂ ਤੇ ਖ਼ੁਸ਼ੀ ਨੂੰ ਜਨਮ ਦੇ ਸਕੇ?

**ਕ.ਪਾਸਤੋਵਸਕੀ**

# ਬੋਲ ਸਦੀਵੀਂ



## ਚੀਰਹਰਨ

*ਮਨੀਸ਼ ਕੁਮਾਰ*

ਉਹ ਆਦਿ ਵਾਸਣ
ਜੰਗਲ 'ਚੋਂ ਆਈ ਹੈ
ਭੀਲਣੀ ਦੀ ਗੁਆਂਢਣ ਹੈ।
ਨਾ ਉਸਨੇ ਕੌੜੇ ਬੇਰ ਖਾਧੇ ਨੇ
ਨਾ ਹੀ ਮਿੱਠੇ ਬੇਰ ਖਿਲਾਏ ਨੇ
ਉਸ ਦਸਤੀ ਕਰਾਮਾਤਾਂ ਨਾਲ
ਆਪਣੀਆਂ ਹਸਤ-ਰੇਖਾਵਾਂ
ਮਨ-ਮਰਜੀ ਅਨੁਸਾਰ
ਬਦਲ ਲਈਆਂ ਨੇ।
ਤੁਲਸੀਦਾਸ ਦੇ ਰਾਜਦੂਤਾਂ ਨਾਲ
ਦਸਤਪੰਜਾ ਲੈਣ
ਉਹ ਜੰਗਲ ਤੋਂ ਬਾਹਰ
ਪਾਰ ਦੇਸ ਦੁਆਬ ਗਈ ਹੈ।
ਉਹ ਚੁਰਸਤੇ 'ਚ ਕਰੇ
ਸਭ ਟੂਣਿਆਂ ਨੂੰ ਟੱਪ ਗਈ ਹੈ
ਉਸਨੇ ਰਸਤੇ ਵਿਚਲਾ
ਮੋਟਾ ਮੋਛਾ ਚੁੱਕ ਕੇ
ਪਰ੍ਹਾਂ ਵਗਾਹ ਮਾਰਿਆ ਹੈ
ਰਹਿੰਦੇ ਮੋਛਿਆਂ ਨੂੰ ਚੁੱਕ ਕੇ
ਉਕਤ ਥਾਂ ਸਿਰ ਕਰਨ ਦਾ
ਉਸ ਜੰਗਲ-ਬੇਲਿਆਂ 'ਚੋਂ
ਬਾਕੀਆਂ ਨੂੰ ਵੀ ਸੁਨੇਹਾ ਲਾ ਦਿੱਤਾ ਹੈ।
ਛੇਤੀ ਹੀ ਉਸਨੇ
ਭੀਮ-ਵੰਸੀਆਂ ਨੂੰ ਵੀ
ਛਿੰਝ ਦੇ ਅਖਾੜੇ ਲਈ
ਸੱਦਾ-ਪੱਤਰ ਘੱਲਿਆ ਹੈ
ਉਸਨੇ ਗ੍ਰਹਿ-ਚਾਲਾਂ 'ਤੇ
ਲਕੀਰਾਂ ਖਿੱਚ ਦਿੱਤੀਆਂ ਨੇ
ਤੇ ਗ੍ਰਹਿ-ਨਛੱਤਰਾਂ 'ਤੇ ਫੇਰੀਆਂ ਲੀਕਾਂ ਨੂੰ
ਗੂੜ੍ਹਾ ਵੀ ਕਰ ਰਹੀ ਹੈ।
ਮੰਨੂ ਦੀ ਰਾਜਧਾਨੀ 'ਚ
ਹੋ ਹੱਲਾ ਵਾਪਰ ਗਿਆ ਹੈ
ਟੇਵੇ-ਪੱਤਰੇ ਬਣਾਉਣ ਵਾਲੇ
ਬਾਬੇ ਬੋਹੜ ਦੀ ਦਾਹੜੀ ਥੱਲੇ
ਹੈਰਾਨ ਹੋ ਦੰਦ ਘਰੋੜ ਰਹੇ ਨੇ
ਉਂਗਲਾਂ ਚੱਬ ਰਹੇ ਰਹੇ ਨੇ।
ਰਾਹੂ-ਕੇਤੂ 'ਚ ਪਾਟਕ ਪੈ ਗਿਆ ਹੈ
ਪੰਚਕਾਂ-ਗੰਦਮੂਲਾਂ 'ਚ ਫਾਟਕ ਪੈ ਗਿਆ ਹੈ
ਉਹ ਮੰਗਲ, ਬੁੱਧ, ਸ਼ੁੱਕਰ, ਸਨੀ ਦੀ
ਕੱਲਰ ਧਰਤੀ ਉੱਤੇ
ਪਿੱਪਲ ਬਣਕੇ ਉੱਗ ਖਲੋਤੀ ਹੈ।
ਬੋਧੀਆਂ-ਭਿਕਸੂਆਂ ਦੇ ਭਰੇ ਸਹਿਰ 'ਚ
ਉਸ ਮੰਨੂ ਦੀ ਸਿਮਰਤੀ ਦਾ
ਚੀਰਹਰਨ ਕਰ ਦਿੱਤਾ ਹੈ
'ਢੋਰ, ਗੰਵਾਰ, ਸ਼ੂਦਰ, ਪਸ਼ੂ, ਨਾਰੀ
'ਇਹ ਸਭ ਤਾੜਨ ਦੇ ਅਧਿਕਾਰੀ'
ਜਿਹੇ ਕਪਟੀ ਕਥਨ 'ਤੇ
ਉਸ ਸਦਾ ਲਈ ਕਾਟਾ ਮਾਰ
ਪ੍ਰਸ਼ਨ ਚਿੰਨ੍ਹ ਲਾ ਦਿੱਤਾ ਹੈ।
ਹੁਣ ਉਸ ਕੈਲਾਸ ਪਰਬਤ ਦੀ ਚੋਟੀ 'ਤੇ
ਜਿੱਤ ਦਾ ਪਰਚਮ ਵੀ ਲਹਿਰਾ ਦਿੱਤਾ ਹੈ
ਫਲਸਰੂਪ ਟੀਸੀ ਦੀ ਬਰਫ਼ ਪਿਘਲ ਗਈ ਹੈ
ਤੇ ਰਾਮ ਸੇਤੂ ਹੜ੍ਹ ਪ੍ਰਭਾਵਿਤ ਹੋ ਗਿਆ ਹੈ
ਖੈਰ! ਸਮੁੰਦਰ ਮੰਥਨ ਅਸਫਲ ਹੋ ਗਿਆ ਹੈ।
ਮੰਦਰਾਚਲ ਡੁੱਬਣ ਜਾ ਰਿਹਾ ਹੈ
ਇੰਝ ਜਾਪ ਰਿਹੈ
ਜਿਵੇਂ ਦੂਰ ਕਿਤੇ
ਇਕਾਂਤਵਾਸ ਬੈਠਾ ਰਿਸੀ ਸੰਬੂਕ
ਜਾਨਲੇਵਾ ਹਮਲਾ ਹੋਣ ਤੋਂ ਤੁਰੰਤ ਪਹਿਲੋਂ
ਆਪਣੀ ਭਗਤੀ 'ਚੋਂ ਜਾਗ ਪਿਆ ਹੈ
ਤੇ ਫੀਨ੍ਹੇ ਨੱਕ ਵਾਲਿਆਂ ਨੂੰ ਨਾਲ ਲੈ ਕੇ
ਨਾਗਾਂ ਦੇ ਵਤਨ ਦੀ ਤਰਫ ਤੁਰ ਪਿਆ ਹੈ

*(ਟੋਕੀਓ ਓਲੰਪਿਕ 'ਚ ਇਤਿਹਾਸ ਰਚਣ ਵਾਲੀਆਂ ਵੰਦਨਾ ਜਿਹੀਆਂ ਧਰਤ ਦੀਆਂ ਜਾਈਆਂ ਨੂੰ ਸਮਰਪਿਤ)*

---

ਸਾਰੇ ਸਮਾਜਾਂ ਅੰਦਰ ਔਰਤਾਂ ਨੂੰ
ਸਾਰੇ ਧਰਮਾਂ ਵੱਲੋਂ ਦਬਾਇਆ ਜਾਂਦਾ ਹੈ।
*ਤਸਲੀਮਾ ਨਸਰੀਨ*



*ਪੁਸਤਕ ਰੀਵਿਊ*

# ਪੜ੍ਹਨਯੋਗ ਚੰਗੀਆਂ ਪੁਸਤਕਾਂ

**ਰਾਜਪਾਲ ਸਿੰਘ**

ਅਸੀਂ ਦੇਖਦੇ ਹਾਂ ਕਿ ਹਰ ਸਾਲ ਹਰ ਭਾਸ਼ਾ ਵਿੱਚ ਹਜਾਰਾਂ ਹੀ ਪੁਸਤਕਾਂ ਛਪ ਕੇ ਆ ਰਹੀਆਂ ਹਨ। ਕੋਈ ਵੀ ਵਿਅਕਤੀ ਇਹ ਸਾਰੀਆਂ ਪੁਸਤਕਾਂ ਤਾਂ ਪੜ੍ਹ ਨਹੀਂ ਸਕਦਾ। ਫਿਰ ਉਹ ਇਨ੍ਹਾਂ ਵਿੱਚੋਂ ਕਿਹੜੀਆਂ ਪੁਸਤਕਾਂ ਪੜ੍ਹੇ, ਇਸ ਚੋਣ ਦਾ ਸਵਾਲ ਆ ਜਾਂਦਾ ਹੈ। ਕੋਈ ਵਿਅਕਤੀ ਜਿਹੋ ਜਿਹੀਆਂ ਪੁਸਤਕਾਂ ਪੜ੍ਹਦਾ ਹੈ, ਉਨ੍ਹਾਂ ਦਾ ਉਸਦੀ ਸੋਚ, ਸ਼ਖ਼ਸੀਅਤ ਅਤੇ ਕਾਰਜਾਂ ਉੱਤੇ ਵੱਡਾ ਅਸਰ ਪੈਂਦਾ ਹੈ। ਸੋ ਇਸ ਚੋਣ ਵਿੱਚ ਸਹਾਈ ਹੋਣ ਲਈ ਤਰਕਸ਼ੀਲ ਸੋਸਾਇਟੀ ਦੇ ਸਾਹਿਤ ਵਿਭਾਗ ਵੱਲੋਂ 'ਤਰਕਸ਼ੀਲ' ਦੇ ਹਰ ਅੰਕ ਵਿੱਚ ਕੁਝ ਚੰਗੀਆਂ ਪੁਸਤਕਾਂ ਬਾਰੇ ਜਾਣਕਾਰੀ ਦਿੱਤੀ ਜਾਇਆ ਕਰੇਗੀ। ਸਾਡੀ ਕੋਸ਼ਿਸ਼ ਰਹੇਗੀ ਕਿ ਪਾਠਕਾਂ ਦੀ ਅਜਿਹੀਆਂ ਪੁਸਤਕਾਂ ਨਾਲ ਜਾਣ ਪਛਾਣ ਕਰਵਾਈ ਜਾਵੇ ਜੋ ਉਨ੍ਹਾਂ ਦੀ ਸੋਚ ਨੂੰ ਵਿਗਿਆਨਕ ਬਨਾਉਣ ਤੋਂ ਇਲਾਵਾ, ਉਨ੍ਹਾਂ ਦੇ ਗਿਆਨ ਵਿੱਚ ਵਾਧਾ ਕਰਨ, ਚੰਗੇ ਕਾਰਜਾਂ ਲਈ ਪ੍ਰੇਰਣਾ ਦੇਣ, ਸਾਥੀ ਮਨੁੱਖਾਂ ਅਤੇ ਕੁਦਰਤ ਪ੍ਰਤੀ ਸੰਵੇਦਨਾ ਪੈਦਾ ਕਰਨ, ਜ਼ਿੰਦਗੀ ਨੂੰ ਵਧੀਆ ਢੰਗ ਨਾਲ ਜਿਉਣ ਲਈ ਅਗਵਾਈ ਦੇਣ ਅਤੇ ਚੰਗੇਰਾ ਸਮਾਜ ਸਿਰਜਣ ਪ੍ਰਤੀ ਤਾਂਘ ਪੈਦਾ ਕਰਨ। ਇਸ ਲੜੀ ਵਿੱਚ ਪੇਸ਼ ਹੈ ਪਹਿਲੀ ਪੁਸਤਕ :

**ਜਾਣ-ਪਛਾਣ**

**ਇੱਕ ਭਰਿਆ - ਪੂਰਾ ਦਿਨ**

ਇਹ ਡਾਕਟਰ ਸ਼ਿਆਮ ਸੁੰਦਰ ਦੀਪਤੀ ਦੀ ਸਵੈਜੀਵਨੀ ਨੁਮਾ ਪੁਸਤਕ ਹੈ ਜਿਸ ਵਿੱਚ ਉਨ੍ਹਾਂ ਨੂੰ ਜਵਾਨੀ ਵਿੱਚ ਹੀ ਗੰਭੀਰ ਕਿਸਮ ਦਾ ਸ਼ੂਗਰ ਰੋਗ ਹੋ ਜਾਣ ਦੇ ਬਾਵਜੂਦ ਉਨ੍ਹਾਂ ਦੀ ਜ਼ਿੰਦਗੀ ਨੂੰ ਭਰਪੂਰਤਾ ਨਾਲ ਜਿਉਣ ਅਤੇ ਸਮਾਜ ਵਿੱਚ ਉਸਾਰੂ ਰੋਲ ਕਰਦੇ ਰਹਿਣ ਦੀ ਵਿਥਿਆ ਹੈ। ਇਹ ਪੁਸਤਕ ਜਿੱਥੇ ਜਾਣਕਾਰੀ ਭਰਪੂਰ ਅਤੇ ਪ੍ਰੇਰਨਾਦਾਇਕ ਹੈ ਉੱਥੇ ਪੜ੍ਹਨ ਵਿੱਚ ਬਹੁਤ ਰੌਚਿਕ ਵੀ ਹੈ।

ਡਾ. ਦੀਪਤੀ ਨੂੰ ਐਮ.ਬੀ.ਬੀ.ਐੱਸ. ਕਰਦੇ ਸਮੇਂ, 22 ਸਾਲ ਦੀ ਉਮਰ ਵਿੱਚ, ਸ਼ੂਗਰ ਰੋਗ ਹੋ ਜਾਣ ਦਾ ਪਤਾ ਚਲਦਾ ਹੈ। ਉਸ ਸਮੇਂ ਦੇ ਡਾਕਟਰੀ ਵਿਗਿਆਨ ਅਨੁਸਾਰ ਉਨ੍ਹਾਂ ਦੀ ਜ਼ਿੰਦਗੀ ਦਾ ਸਮਾਂ ਰੋਗ ਹੋ ਜਾਣ ਤੋਂ ਬਾਅਦ ਤਿੰਨ ਸਾਲ ਤੋਂ ਲੈ ਕੇ ਵੱਧ ਤੋਂ ਵੱਧ 20 ਸਾਲ ਤੱਕ ਹੋ ਸਕਦਾ ਸੀ। ਇਹ ਵੇਖਦੇ ਹੋਏ ਕਿ ਮੇਰੀ ਜ਼ਿੰਦਗੀ ਬਹੁਤੀ ਲੰਮੀ ਨਹੀਂ ਹੋਣੀ ਉਨ੍ਹਾਂ ਨੇ ਵਿਆਹ ਕਰਵਾਉਣ ਤੋਂ ਵੀ ਟਾਲਾ ਵੱਟਣ ਦਾ ਫੈਸਲਾ ਕੀਤਾ। ਜੋ ਰਿਸ਼ਤੇ ਆਉਂਦੇ ਉਨ੍ਹਾਂ ਨੂੰ ਉਹ ਸਪਸ਼ਟ ਕਰ ਦਿੰਦੇ ਕਿ ਉਨ੍ਹਾਂ ਨੂੰ ਗੰਭੀਰ ਕਿਸਮ ਦਾ ਸ਼ੂਗਰ ਰੋਗ ਹੈ, ਉਹ ਕਿਸੇ ਨੂੰ ਧੋਖੇ ਵਿੱਚ ਰੱਖ ਕੇ ਵਿਆਹ ਨਹੀਂ ਕਰਵਾਉਣਾ ਚਾਹੁੰਦੇ, ਇਹ ਸੁਣਕੇ ਰਿਸ਼ਤੇ ਦੀ ਪੇਸ਼ਕਸ਼ ਆਪਣੇ ਆਪ ਰੱਦ ਹੋ ਜਾਂਦੀ। ਇਸੇ ਦੌਰਾਨ ਉਨ੍ਹਾਂ ਦੀ ਡਾਕਟਰ ਵਜੋਂ ਪਹਿਲੀ ਪੋਸਟਿੰਗ ਬੁਢਲਾਡੇ ਨੇੜੇ ਬੀਰੋ ਕੇ ਕਲਾਂ ਹੋ ਜਾਂਦੀ ਹੈ ਤਾਂ ਬੁਢਲਾਡਾ ਦੇ ਮੁਢਲੇ ਸਿਹਤ ਕੇਂਦਰ ਵਿਖੇ ਕਲਰਕ ਵਜੋਂ ਕੰਮ ਕਰਦੀ ਊਸ਼ਾ ਉਨ੍ਹਾਂ ਦੀ ਬਿਮਾਰੀ ਬਾਰੇ ਜਾਨਣ ਤੋਂ ਬਾਅਦ ਵੀ ਸ਼ਾਦੀ ਲਈ ਬਜ਼ਿਦ ਰਹਿੰਦੀ ਹੈ। ਇਹ ਸਾਰਾ ਕੁਝ ਕਿਵੇਂ ਹੁੰਦਾ ਹੈ, ਉਹ ਕਿਵੇਂ ਇਸ ਨਾਲ ਸਹਿਮਤ ਹੋਏ, ਡਾ. ਦੀਪਤੀ ਦੇ ਮਨ ਵਿੱਚ ਵਿਗਿਆਨਕ ਸੱਚ ਅਤੇ ਭਾਵਨਾਵਾਂ ਦਾ ਜੋ ਸੰਘਰਸ਼ ਚਲਦਾ ਹੈ, ਉਹ ਇਸ ਵਾਰਤਾ ਦਾ ਦਿਲਚਸਪ ਭਾਗ ਹੈ ਜੋ ਪੁਸਤਕ ਵਿਚੋਂ ਪੜ੍ਹਿਆ ਜਾ ਸਕਦਾ ਹੈ।




ਖੈਰ ਡਾ. ਦੀਪਤੀ ਵੱਲੋਂ ਆਪਣੀ ਬਿਮਾਰੀ ਪ੍ਰਤੀ ਵਿਗਿਆਨਕ ਪਹੁੰਚ ਨੂੰ ਲਾਗੂ ਕਰਦੇ ਰਹਿਣ ਅਤੇ ਡਾਕਟਰੀ ਵਿਗਿਆਨ ਵਿੱਚ ਹੋਈ ਤਰੱਕੀ ਦਾ ਸਿੱਟਾ ਹੈ ਕਿ ਉਹ ਸ਼ੂਗਰ ਹੋਣ ਤੋਂ 45 ਸਾਲ ਬਾਅਦ, ਹੁਣ 67 ਸਾਲ ਦੀ ਉਮਰ ਵਿੱਚ ਵੀ ਭਰਪੂਰ ਜ਼ਿੰਦਗੀ ਜਿਉਂ ਰਹੇ ਹਨ ਅਤੇ ਆਪਣੀਆਂ ਲਿਖਤਾਂ, ਭਾਸ਼ਣਾਂ ਰਾਹੀਂ ਸਮਾਜ ਨੂੰ ਵਿਗਿਆਨਕ ਨਜ਼ਰੀਏ ਤੋਂ ਸਿੱਖਿਅਤ ਕਰ ਰਹੇ ਹਨ। ਇਸ ਬਿਮਾਰੀ ਦੇ ਇਲਾਜ ਲਈ, ਬਹੁਤ ਸਾਰੇ ਸੱਜਣ, ਮਿੱਤਰ, ਰਿਸ਼ਤੇਦਾਰ ਉਨ੍ਹਾਂ ਨੂੰ ਮੇਥੇ, ਕਰੇਲੇ, ਜਾਮਣਾਂ, ਊਠਣੀ ਦੇ ਦੁੱਧ ਤੋਂ ਲੈ ਕੇ ਤੂੜੀ ਭਿਉਂ ਕੇ

ਇਸਦਾ ਪਾਣੀ ਪੀਣ ਦੇ ਫਾਰਮੂਲੇ ਦਸਦੇ ਰਹੇ ਪਰ ਉਹ ਬਿਮਾਰੀ ਪ੍ਰਤੀ ਵਿਗਿਆਨਕ ਇਲਾਜ ਅਤੇ ਜਾਣਕਾਰੀ ਉੱਤੇ ਅਡਿੱਗ ਰਹੇ। ਹਾਂ, ਉਹ ਇਨ੍ਹਾਂ ਸੁਝਾਵਾਂ ਨੂੰ ਆਪਣੇ ਮਿੱਤਰਾਂ ਦੇ ਪਿਆਰ, ਹਮਦਰਦੀ ਅਤੇ ਫਿਕਰਮੰਦੀ ਦੇ ਅਹਿਸਾਸਾਂ ਵਜੋਂ ਮਾਨਤਾ ਦਿੰਦੇ ਰਹੇ। ਇਸ ਦੌਰਾਨ ਉਨ੍ਹਾਂ ਦੇ ਸਰੀਰ ਨਾਲ ਕੁਝ ਹੋਰ ਮਾੜੀਆਂ ਘਟਨਾਵਾਂ ਵੀ ਵਾਪਰੀਆਂ ਜਿਵੇਂ ਕੁਝ ਸਾਲ ਪਹਿਲਾਂ ਆਪਣੇ ਬੇਟੇ ਨੂੰ ਮਿਲਣ ਲਈ ਦਿੱਲੀ ਗਏ ਤਾਂ ਗੱਡੀ ਤੋਂ ਉਤਰਨ ਸਮੇਂ ਡਿੱਗ ਕੇ ਗਿੱਟਾ ਟੁੱਟ ਗਿਆ, ਸ਼ੂਗਰ ਦੀ ਬਿਮਾਰੀ ਕਰਕੇ ਗਿੱਟੇ ਤੋਂ ਉਪਰੋਂ ਉਹ ਲੱਤ ਕੱਟਣੀ ਪਈ। ਇਸ ਦੇ ਬਾਅਦ ਵੀ ਉਨ੍ਹਾਂ ਆਪਣੇ ਉੱਚੇ ਮਨੋਬਲ ਸਦਕਾ ਆਪਣੀਆਂ ਸਰਗਰਮੀਆਂ ਵਿੱਚ ਕੋਈ ਕਮੀ ਨਹੀਂ ਆਉਣ ਦਿੱਤੀ।

ਸਵਾਲ ਪੈਦਾ ਹੁੰਦਾ ਹੈ ਸਰੀਰਕ ਮੁਸ਼ਕਿਲਾਂ ਦੇ ਬਾਵਜੂਦ ਉਨ੍ਹਾਂ ਨੇ ਕਿਵੇਂ ਆਪਣੇ ਆਪ ਨੂੰ ਸਮਾਜ ਲਈ ਲਾਹੇਵੰਦ ਬਣਾਕੇ ਭਰਪੂਰ ਜ਼ਿੰਦਗੀ ਜਿਉਣ ਦੇ ਕਾਬਲ ਬਣਾਇਆ? ਇਸ ਬਾਰੇ ਉਹ ਲਿਖਦੇ ਹਨ ਕਿ 'ਮੈਂ ਇਸ ਬਾਰੇ ਸੋਚਣਾ ਸ਼ੁਰੂ ਕੀਤਾ ਤਾਂ ਸਾਰੇ ਪਹਿਲੂਆਂ ਵਿਚੋਂ ਇੱਕ ਉਭਰਵਾਂ ਨਾਂ ਮੇਰੇ ਦਿਮਾਗ ਵਿੱਚ ਆਇਆ, ਉਹ ਸੀ ਕਾਰਲ ਮਾਰਕਸ। ਯਕੀਨਨ ਹੀ ਉਸਦੀ ਵਿਚਾਰਧਾਰਾ ਨੇ ਮੇਰੀ ਸਮਝ ਨੂੰ ਇੱਕ ਨਵੀਂ ਦਿਸ਼ਾ, ਇੱਕ ਵੱਖਰੀ ਗਤੀ ਅਤੇ ਜ਼ਿੰਦਗੀ ਨੂੰ ਵਿਗਿਆਨਕ ਤਰਜ਼ 'ਤੇ ਜਿਉਣ ਦਾ ਹੌਂਸਲਾ ਦਿੱਤਾ।' ਇਸ ਵਿਚਾਰਧਾਰਾ ਨਾਲ ਉਨ੍ਹਾਂ ਦੀ ਜਾਣ-ਪਛਾਣ ਡਾ. ਪਿਆਰਾ ਲਾਲ ਗਰਗ ਦੇ ਘਰ ਹਰ ਸ਼ਨੀਵਾਰ ਚਲਦੇ ਪ੍ਰੋਗਰੈਸਿਵ ਸਟੱਡੀ ਸਰਕਲ ਵਿੱਚ ਹੋਈ ਜਿੱਥੇ ਉਨ੍ਹਾਂ ਨੂੰ ਡਾ. ਪ੍ਰੇਮ ਖੋਸਲਾ ਲੈ ਗਿਆ ਸੀ। ਉਹ ਅੱਗੇ ਲਿਖਦੇ ਹਨ, "ਮੈਂ ਮਾਰਕਸ ਤੋਂ ਘਟਨਾਵਾਂ, ਵਾਰਦਾਤਾਂ ਨੂੰ ਵਰਤਮਾਨ ਅਤੇ ਇਤਿਹਾਸਕ ਪੱਖ ਤੋਂ ਆਪਸ ਵਿੱਚ ਜੋੜ ਕੇ ਵਿਆਖਿਆ ਕਰਨੀ ਅਤੇ ਨਤੀਜੇ ਕੱਢਣਾ ਸਿੱਖਿਆ। ਮੈਂ ਮਾਰਕਸ ਕੋਲੋਂ ਮਨੁੱਖ ਹੋਣ ਦੇ ਮਾਇਨੇ ਸਮਝੇ, ਵਿਵੇਕਸ਼ੀਲ ਹੋਣਾ ਸਿੱਖਿਆ। ਉਸ ਤੋਂ ਮੈਂ ਮਨੁੱਖ ਨੂੰ ਸਮੁੱਚਤਾ ਵਿੱਚ ਸਮਝਣਾ ਸਿੱਖਿਆ। ਮੈਂ ਮਾਰਕਸ ਤੋਂ ਖੁਸ਼ ਰਹਿਣ ਦਾ ਰਹੱਸ ਜਾਣਿਆ।"

ਇਹ ਪੁਸਤਕ ਪੜ੍ਹ ਕੇ ਤੁਹਾਨੂੰ ਵੀ ਆਪਣੀਆਂ ਮੁਸ਼ਕਿਲਾਂ ਛੋਟੀਆਂ ਲੱਗਣਗੀਆਂ, ਉਨ੍ਹਾਂ ਦਾ ਟਾਕਰਾ ਕਰਨ ਲਈ ਮਨੋਬਲ ਪੈਦਾ ਹੋਵੇਗਾ, ਜ਼ਿੰਦਗੀ ਪ੍ਰਤੀ ਵਿਗਿਆਨਕ ਨਜ਼ਰੀਆ ਰੱਖਣ ਦੀ ਅਹਿਮੀਅਤ ਪਤਾ ਚੱਲੇਗੀ ਅਤੇ ਹਰ ਹਾਲਤ ਵਿੱਚ ਜ਼ਿੰਦਗੀ ਨੂੰ ਵਧੀਆ ਢੰਗ ਨਾਲ ਜਿਉਣ ਦੀ ਪ੍ਰੇਰਣਾ ਮਿਲੇਗੀ।

176 ਸਫਿਆਂ ਦੀ ਇਸ ਪੁਸਤਕ ਦਾ ਮੁੱਲ ਕੇਵਲ 100 ਰੁਪਏ ਹੈ। ਪ੍ਰੇਰਣਾ ਪ੍ਰਕਾਸ਼ਨ ਅੰਮ੍ਰਿਤਸਰ ਵੱਲੋਂ ਛਾਪੀ ਗਈ ਇਹ ਪੁਸਤਕ ਤੁਸੀਂ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਬਰਨਾਲਾ, ਬਠਿੰਡਾ, ਮੋਹਾਲੀ ਦਫ਼ਤਰਾਂ ਤੋਂ ਜਾਂ ਤਰਕਸ਼ੀਲ ਸਾਹਿਤ ਵੈਨ ਤੋਂ ਪ੍ਰਾਪਤ ਕਰ ਸਕਦੇ ਹੋ।

**ਮੁਖੀ, ਸਾਹਿਤ ਵਿਭਾਗ**
**98767-10809**

---

*ਪੰਨਾ 50 ਦਾ ਬਾਕੀ...*

ਫਾਸ਼ੀਵਾਦੀ ਰੁਝਾਨ 'ਤੇ ਚਿੰਤਾ ਪ੍ਰਗਟ ਕਰਦਿਆਂ ਡੈਲੀਗੇਟਾਂ ਨੇ ਕਾਨੂੰਨ ਵਿਭਾਗ ਨੂੰ ਹੋਰ ਮਜਬੂਤ ਕਰਨ ਦੇ ਸੁਝਾਅ ਦਿੱਤੇ। ਸਾਹਿਤ, ਵਿੱਤ, ਸੱਭਿਆਚਰਕ ਤੇ ਕੌਮਾਂਤਰੀ ਵਿਭਾਗ ਵੀ ਡੈਲੀਗੇਟਾਂ ਦੀ ਚਰਚਾ ਵਿੱਚ ਰਹੇ। ਇਸ ਚਰਚਾ ਵਿੱਚ ਸੰਦੀਪ ਧਾਰੀਵਾਲ ਭੋਜਾ, ਜਸਵਿੰਦਰ ਫਗਵਾੜਾ, ਜਸਵੰਤ ਜੀਰਖ, ਗੁਰਮੀਤ ਖਰੜ, ਰਾਜਪਾਲ ਸਿੰਘ, ਮੁਖਤਾਰ ਗੋਪਾਲਪੁਰ, ਸਮਸੇਰ ਚੋਰਮਾਰ ਤੇ ਰਾਜੇਸ਼ ਅਕਲੀਆ ਨੇ ਭਾਗ ਲਿਆ। ਤਰਕਸ਼ੀਲ ਡੈਲੀਗੇਟਾਂ ਨੇ ਸਾਰੇ ਵਿਭਾਗਾਂ ਦੀ ਬੇਹਤਰ ਕਾਰੁਜਗਾਰੀ ਲਈ ਇਕਾਈ ਪੱਧਰ 'ਤੇ ਚੇਤਨਾ ਸੈਮੀਨਾਰ ਲਗਾਉਣ ਤੇ ਪ੍ਰਤੀ ਮੈਂਬਰ ਕੰਮ ਵੰਡਣ ਪ੍ਰਤੀ ਵਿਚਾਰ ਵੀ ਸਾਂਝੇ ਕੀਤੇ। ਵਿਭਾਗਾਂ ਦੀ ਕਾਰਗੁਜਾਰੀ 'ਤੇ ਡੈਲੀਗੇਟਾਂ ਵੱਲੋਂ ਉਠਾਏ ਸੁਆਲਾਂ ਸਬੰਧੀ ਵਿਭਾਗ ਮੁਖੀਆਂ ਨੇ ਆਪਣਾ ਪੱਖ ਰੱਖਿਆ।

**ਚੋਣ ਸ਼ੈਸਨ:**

ਇਸ ਸ਼ੈਸਨ ਵਿੱਚ ਮੰਚ ਸੰਚਾਲਨ ਹਰਿੰਦਰ ਲਾਲੀ ਨੇ ਕੀਤਾ। ਹਾਜ਼ਰ ਡੈਲੀਗੇਟਾਂ ਵੱਲੋਂ 13 ਮੈਂਬਰੀ ਨਵੀਂ ਸੂਬਾ ਕਾਰਜਕਾਰਨੀ ਦੀ ਚੋਣ ਕੀਤੀ ਗਈ। ਜਿਸ ਵਿੱਚ ਕੌਮਾਂਤਰੀ ਵਿਭਾਗ ਤੇ ਸਾਹਿਤ ਵੈਨ ਵਿਭਾਗ ਦੀ ਚੋਣ ਬਹੁ-ਸੰਮਤੀ ਨਾਲ ਜਦਕਿ ਬਾਕੀ ਵਿਭਾਗਾਂ ਦੇ ਮੁਖੀ ਸਰਬਸੰਮਤੀ ਨਾਲ ਚੁਣੇ ਗਏ। ਨਵੀਂ ਕਾਰਜਕਾਰਨੀ ਨੇ ਤਰਕਸੀਲ ਲਹਿਰ ਦੇ ਕੌਮੀ ਨਾਇਕ ਨਰੇਂਦਰ ਦਾਭੋਲਕਰ ਦੀ 8ਵੀਂ ਬਰਸੀ 'ਤੇ 20 ਤੇ 21 ਅਗਸਤ ਨੂੰ ਦਿੱਲੀ ਕਿਸਾਨ ਮੋਰਚਿਆਂ ਵਿੱਚ ਵਿਗਿਆਨਕ ਚੇਤਨਾ ਸਾਹਿਤ ਪੁਜਦਾ ਕਰਨ ਦਾ ਦੋ ਰੋਜਾ ਪ੍ਰੋਗਰਾਮ ਐਲਾਨਿਆ। ਇਜਲਾਸ ਵਿੱਚ ਸਰਵਸੰਮਤੀ ਨਾਲ ਪਾਸ ਕੀਤੇ ਮਤੇ ਰਾਹੀਂ ਤਿੰਨ ਕਾਲੇ ਖੇਤੀ ਕਾਨੂੰਨ ਰੱਦ ਕਰਨ ਅਤੇ ਉਲੰਪਿਕ ਹਾਕੀ ਵਿੱਚ ਦੇਸ਼ ਦਾ ਨਾਂ ਰੁਸਨਾਉਣ ਵਾਲੀ ਖਿਡਾਰਨ ਵੰਦਨਾ ਕਟਾਰੀਆ ਦੇ ਪਰਿਵਾਰ ਨਾਲ ਕੀਤੇ ਦੁਰਵਿਵਹਾਰ ਦੀ ਕਰੜੀ ਨਿੰਦਾ ਕਰਦਿਆਂ ਦੋਸ਼ੀਆਂ ਲਈ ਸਖਤ ਸਜਾਵਾਂ ਦੀ ਮੰਗ ਕੀਤੀ ਗਈ। ਤਿੰਨ ਨਵੇਂ ਵਿਭਾਗਾਂ ਨਾਲ ਚੁਣੀ ਗਈ ਨਵੀਂ ਸੂਬਾ ਕਾਰਜਕਾਰਨੀ ਤੇ ਡੈਲੀਗੇਟ/ਦਰਸਕ ਸੁਖਦ ਅਹਿਸਾਸ ਤੇ ਉਤਸਾਹ ਨਾਲ ਵਾਪਸ ਪਰਤੇ।

**ਰਾਮ ਸਵਰਨ ਲੱਖੇਵਾਲੀ**

*ਸਮਾਜਿਕ-ਅਸਮਾਨਤਾਵਾਂ*

# ਉੱਚ-ਵਿੱਦਿਅਕ ਅਦਾਰਿਆਂ ’ਚ ਜਿਨਸੀ ਸ਼ੋਸ਼ਣ



**ਰਵਿੰਦਰ**

ਅਸੀਂ ਇੱਕੀਵੀਂ ਸਦੀ ਵਿੱਚ ਜਿਉਂ ਰਹੇ ਹਾਂ ਜਿਸ ਵਿਚ ਦਿਨ-ਰਾਤ ਦਾ ਕੋਈ ਫ਼ਰਕ ਨਹੀਂ ਅਤੇ ਪੂਰੀ ਦੁਨੀਆਂ ਸੁੰਗੜ ਕੇ ਮੁੱਠੀ ਵਿੱਚ ਆ ਚੁੱਕੀ ਹੈ। ਇਸ ਇੱਕੀਵੀਂ ਸਦੀ ਵਿੱਚ, ਭਾਰਤੀ ਸਮਾਜ ਵਿਚ ਕੁੜੀ ਹੋਣ ’ਤੇ ਹੀ, ‘ਫੁੱਟੇ ਭਾਗ’, ‘ਘਰ ਪੱਥਰ ਡਿੱਗ ਪਿਆ’, ‘ਕਿੱਥੋਂ ਕੁਲਹਿਣੀ ਨੇ ਘਰੇ ਪੈਰ ਪਾ ਲਿਆ’ ਆਦਿ ਵਾਕਾਂ ਦੀ ਵਾਛੜ ਕੀਤੀ ਜਾਂਦੀ ਹੈ ਜਾਂ ਜੰਮਣ ਹੀ ਨਹੀਂ ਦਿੱਤਾ ਜਾਂਦਾ। ਜੋ ਬਚ ਜਾਂਦੀਆਂ ਹਨ, ਉਨ੍ਹਾਂ ਵਿਚੋਂ ਬਹੁ-ਗਿਣਤੀ ਕੁੜੀਆਂ ਹੋਸ਼ ਸੰਭਾਲਣ ਤੋਂ ਪਹਿਲਾਂ ਹੀ ਵਿਆਹ ਦੇ ਗੇੜ ਵਿਚ ਪਾ ਦਿੱਤੀਆਂ ਜਾਂਦੀਆਂ ਹਨ। ਬਹੁਤ ਥੋੜ੍ਹੀਆਂ ਕੁੜੀਆਂ ਸਕੂਲਾਂ-ਕਾਲਜਾਂ ਤੱਕ ਪਹੁੰਚਦੀਆਂ ਹਨ, ਯੂਨੀਵਰਸਿਟੀ ਪੱਧਰ ਉੱਤੇ ਇਹ ਗਿਣਤੀ ਹੋਰ ਵੀ ਘੱਟ ਜਾਂਦੀ ਹੈ।

ਆਦਰਸ਼ ਦੇ ਤੌਰ ’ਤੇ ਉੱਚ ਵਿੱਦਿਅਕ ਅਦਾਰਿਆਂ ਤੋਂ ਸਮਾਜ ਦੇ ਬਿਹਤਰ ਭਵਿੱਖ ਦੇ ਨਕਸ਼ ਤਰਾਸ਼ੇ ਜਾਣ ਦੀ ਆਸ ਕੀਤੀ ਜਾਂਦੀ ਹੈ। ਇਕ ਅਜਿਹਾ ਭਵਿੱਖ ਜਿਸ ਵਿੱਚ ਲਿੰਗ, ਜਾਤ, ਧਰਮ, ਨਸਲ ਅਤੇ ਰੰਗ ਦੇ ਅਧਾਰ ’ਤੇ ਕੋਈ ਭੇਦਭਾਵ ਨਾ ਹੋਵੇ ਪਰ ਸੱਚ ਇਹ ਹੈ ਕਿ ਇਹ ਅਦਾਰੇ ਵੀ ਇਸੇ ਸਮਾਜਿਕ ਢਾਂਚੇ ਦਾ ਅੰਗ ਹਨ ਇਸ ਲਈ, ਇੱਥੇ ਵੀ ਸਮਾਜ ਦੀਆਂ ਬੁਰਾਈਆਂ ਖਹਿੜਾ ਨਹੀਂ ਛੱਡਦੀਆਂ। ਸਾਡੇ ਸਮਾਜ ਵਿੱਚ ਜਗੀਰੂ ਕਦਰਾਂ ਕੀਮਤਾਂ ਭਾਰੂ ਹਨ, ਅਸੀਂ ਭਾਰਤ ਦੇ ਨਾਗਰਿਕ ਹੋਣ ਦੇ ਕਾਰਨ ਜਗੀਰੂ ਕਦਰਾਂ ਕੀਮਤਾਂ ਨੂੰ ਮੋਢਿਆਂ ’ਤੇ ਢੋਹ ਰਹੇ ਹਾਂ। ਉੱਚ ਵਿੱਦਿਅਕ ਅਦਾਰਿਆਂ ਵਿੱਚ ਜਿੱਥੇ ਵਿਗਿਆਨ, ਭਾਸ਼ਾਵਾਂ, ਸਮਾਜ ਵਿਗਿਆਨ, ਕਾਨੂੰਨ ਆਦਿ ਦੇ ਪਾਠ ਪੜ੍ਹਾਏ ਜਾਂਦੇ ਹਨ, ਉੱਥੇ ਕਿਸੇ ਵਿਦਿਆਰਥੀ ਨੂੰ ਇਸ ਲਈ ਮਾੜਾ ਬੋਲਿਆ ਜਾ ਰਿਹਾ ਰਿਹਾ ਹੁੰਦਾ ਹੈ ਕਿਉਂਕਿ ਉਹ ਅਖੌਤੀ ਨੀਵੀਂ ਜਾਤ ਦਾ ਹੁੰਦਾ ਹੈ। ਕੋਈ ਵਿਦਿਆਰਥਣ ਇਸ ਲਈ ਪੜ੍ਹਾਈ ਛੱਡ ਦਿੰਦੀ ਹੈ ਕਿ ਅਧਿਆਪਕ ਉਸਦਾ ਜਿਨਸੀ ਸ਼ੋਸ਼ਣ ਕਰਦਾ ਹੈ।

2017 ਵਿੱਚ ਲੋਕ ਸਭਾ ’ਚ ਕੇਂਦਰੀ ਮਨੁੱਖੀ ਸਰੋਤ ਵਿਕਾਸ ਰਾਜ ਮੰਤਰੀ ਸੱਤਿਆ ਪਾਲ ਸਿੰਘ ਨੇ ਇਕ ਰਿਪੋਰਟ ਪੇਸ਼ ਕੀਤੀ ਸੀ, ਜਿਸ ਵਿਚ ਦੱਸਿਆ ਗਿਆ ਕਿ ਦੇਸ਼ ਭਰ ਦੀਆਂ ਯੂਨੀਵਰਸਿਟੀਆਂ ਅਤੇ ਕਾਲਜਾਂ ਵਿਚ 2016 ਦੇ ਮੁਕਾਬਲੇ 2017 ਵਿੱਚ ਜਿਨਸੀ ਸ਼ੋਸ਼ਣ ਦੇ ਮਾਮਲਿਆਂ ਵਿਚ 50% ਵਾਧਾ ਦਰਜ ਕੀਤਾ ਗਿਆ ਹੈ। ਯੂਨੀਵਰਸਿਟੀ ਗ੍ਰਾਂਟਸ ਕਮਿਸ਼ਨ (ਯੂ.ਜੀ.ਸੀ.) ਦੇ ਅੰਕੜਿਆਂ ਅਨੁਸਾਰ ਸਾਲ 2017 ਵਿੱਚ ਯੂਨੀਵਰਸਿਟੀਆਂ ਤੋਂ ਜਿਨਸੀ ਸ਼ੋਸ਼ਣ ਦੇ 149 ਅਤੇ ਕਾਲਜਾਂ ਅਤੇ ਹੋਰ ਸੰਸਥਾਵਾਂ ਦੇ 39 ਮਾਮਲੇ ਸਾਹਮਣੇ ਆਏ ਅਤੇ ਸਾਲ 2016 ਵਿੱਚ ਇਸ ਤਰ੍ਹਾਂ ਦੇ 94 ਯੂਨੀਵਰਸਿਟੀਆਂ, 18 ਕਾਲਜਾਂ ਅਤੇ ਹੋਰ ਸੰਸਥਾਵਾਂ ਤੋਂ ਮਾਮਲੇ ਸਾਹਮਣੇ ਆਏ। ਇਨ੍ਹਾਂ ਮਸਲਿਆਂ ਨੂੰ ਹੱਲ ਕਰਨ ਲਈ ਯੂਨੀਵਰਸਿਟੀਆਂ ਅਤੇ ਵਿੱਦਿਅਕ ਅਦਾਰਿਆਂ ਨੇ ਸੰਵਿਧਾਨ ਦੀ ਧਾਰਾ 21 ਅਤੇ ਕੰਮ ਵਾਲੀ ਥਾਂ ’ਤੇ ਜਿਨਸੀ ਸ਼ੋਸ਼ਣ ਦੇ ਕਾਨੂੰਨ ਦੇ ਅਨੁਸਾਰ ਜਿਨਸੀ ਸ਼ੋਸ਼ਣ ਵਿਰੁੱਧ ਕਮੇਟੀ ਸੀ.ਏ.ਐਸ.ਐੱਚ (Committee against Sexual Harrasment) ਜਾਂ ਅੰਦਰੂਨੀ ਸ਼ਿਕਾਇਤ ਕਮੇਟੀ (ਆਈ.ਸੀ.ਸੀ.) Internal Complaint Committee ਸਾਹਮਣੇ ਇਹ ਮਾਮਲੇ ਪੇਸ਼ ਕੀਤੇ ਹਨ।

‘ਦ ਵਾਇਰ’ ਦੇ ਇੱਕ ਸਰਵੇਖਣ ਅਨੁਸਾਰ 567 ਵਿਦਿਆਰਥਣਾਂ ਤੋਂ ਸਵਾਲ ਜਵਾਬ ਕੀਤੇ ਗਏ ਤਾਂ ਇਹ ਤੱਥ ਸਾਹਮਣੇ ਆਏ ਕਿ ਹਰ 10 ਵਿੱਚੋਂ 1 ਵਿਦਿਆਰਥਣ ਜਿਨਸੀ ਸ਼ੋਸ਼ਣ ਦਾ ਸ਼ਿਕਾਰ ਹੁੰਦੀ ਹੈ। ਇਨ੍ਹਾਂ 567 ਵਿਦਿਆਰਥਣਾਂ ਵਿੱਚੋਂ 57 ਵਿਦਿਆਰਥਣਾਂ ਨੇ ਦੱਸਿਆ ਕਿ ਉਨ੍ਹਾਂ ਨਾਲ ਸੰਸਥਾਵਾਂ ਅੰਦਰ ਜਿਨਸੀ ਸ਼ੋਸ਼ਣ ਹੋਇਆ ਹੈ। ਇਨ੍ਹਾਂ 57 ਵਿੱਚੋਂ 87.71% ਨਾਲ ਉਪਰੋਕਤ ਸੰਸਥਾਵਾਂ ਦੇ ਵਿਦਿਆਰਥੀਆਂ ਦੁਆਰਾ ਅਜਿਹਾ ਕੀਤਾ ਗਿਆ ਸੀ। ਇੱਕ ਹੋਰ ਅੰਕੜਾ ਇਹ ਸੀ ਕਿ 40.3% ਵਿਦਿਆਰਥਣਾਂ ਨੇ ਇਨ੍ਹਾਂ ਘਟਨਾਵਾਂ ਨੂੰ ਕਿਸੇ ਨਾਲ ਸਾਂਝਾ ਕਰਨ ਦੀ ਥਾਂ ਆਪਣੇ ਤੱਕ ਹੀ ਰੱਖਿਆ, ਜਦੋਂ ਕਿ ਬਾਕੀ ਵਿੱਚੋਂ 61.4% ਨੇ ਸਹੇਲੀਆਂ ਨਾਲ ਇਸ ਬਾਰੇ ਗੱਲ ਕੀਤੀ।

ਇਹ ਉੱਚ ਵਿੱਦਿਅਕ ਅਦਾਰੇ ਇਸੇ ਸਮਾਜ ਦਾ ਹਿੱਸਾ ਹਨ। ਸਮਾਜ ਵਿੱਚ ਔਰਤ ਵਿਰੋਧੀ ਮਾਨਸਿਕਤਾ ਭਾਰੂ ਹੈ, ਸਮਾਜ ਦੀਆਂ ਗਲੀਆਂ-ਸੜੀਆਂ ਕਦਰਾਂ-ਕੀਮਤਾਂ ਦਾ ਪ੍ਰਗਟਾਵਾ ਇਹਨਾਂ ਵਿੱਦਿਅਕ ਅਦਾਰਿਆਂ ਵਿੱਚ ਹੋਣਾ ਵੀ ਸੁਭਾਵਿਕ ਹੀ ਹੈ। ਪਰ ਉੱਚ ਵਿੱਦਿਅਕ ਅਦਾਰਿਆਂ ’ਚ ਪੜ੍ਹਨ ਜਾਂਦੇ ਨੌਜਵਾਨਾਂ, ਪੜ੍ਹਾਉਣ ਜਾਂਦੇ ਅਧਿਆਪਕਾਂ, ਅਧਿਆਪਕਾਵਾਂ ਤੋਂ ਕੀ ਤਵੱਕੋ ਕੀਤੀ ਜਾਵੇ ਜਦ ਇਹ ਸਵਾਲਾਂ ਦੇ ਘੇਰੇ ਵਿੱਚ ਆਉਂਦੇ ਹਨ?

ਔਰਤਾਂ ਨਾਲ ਵਿਤਕਰੇ, ਵਿਦਿਆਰਥਣਾਂ ਲਈ ਹੋਸਟਲਾਂ ਦੀ ਕੈਦ, ਜਿਨਸੀ ਸ਼ੋਸ਼ਣ, ਵਿਦਿਆਰਥੀਆਂ ਦੁਆਰਾ ਕੁੜੀ ਹੋਣ ਕਾਰਨ ਟਿੱਪਣੀਬਾਜ਼ੀ ਆਦਿ ਅਤੇ ਸਮਾਜ ਦੀਆਂ ਹੋਰ ਸਮੱਸਿਆਵਾਂ 'ਤੇ ਖੁੱਲ੍ਹ ਕੇ ਬੋਲਣ ਅਤੇ ਉਹਨਾਂ ਨੂੰ ਸਿੱਧੇ ਮੱਥੇ ਹੋਕੇ ਟੱਕਰਨ ਦੀ ਜੁਰੱਅਤ ਦੀ ਤਵੱਕੋ ਇਹਨਾਂ ਪਾੜ੍ਹਿਆਂ ਅਤੇ ਅਧਿਆਪਕਾਂ ਤੋਂ ਤਾਂ ਕੀਤੀ ਹੀ ਜਾਣੀ ਚਾਹੀਦੀ ਹੈ। ਜੇ ਕੁੜੀਆਂ ਦੇ ਪਾਲਣ-ਪੋਸ਼ਣ ਵਿੱਚ ਪਾਬੰਦੀਆਂ ਲਾਉਣ ਦੀ ਥਾਂ ਖੁੱਲ੍ਹ ਕੇ ਬੋਲਣ, ਸੱਚ ਲਈ ਖੜ੍ਹਨ ਤੇ ਗਲਤ ਖਿਲਾਫ਼ ਲੜਨ ਦੀ ਜਾਂਚ ਸਿਖਾਈ ਜਾਵੇ ਤਾਂ ਬਹੁਤ ਸਾਰੀਆਂ ਸਮੱਸਿਆਵਾਂ 'ਤੇ ਕਾਬੂ ਪਾਇਆ ਜਾ ਸਕਦਾ ਹੈ। ਸਭ ਤੋਂ ਅਹਿਮ ਗੱਲ ਯੂਨੀਵਰਸਿਟੀਆਂ ਦਾ ਜਿੰਨਾ ਵੱਡਾ ਹਿੱਸਾ ਇਸ ਮਾਮਲੇ 'ਤੇ ਤੰਗਦਿਲੀ ਛੱਡ ਕੇ ਇਸ ਮਸਲੇ ਨੂੰ ਸੋਚੇਗਾ, ਵਿਚਾਰੇਗਾ, ਇਸ ਨਾਲ ਸਹਿਮਤ ਹੋਵੇਗਾ ਓਨਾ ਹੀ ਵੱਧ ਮਾਹੌਲ ਸਾਜਗਾਰ ਹੋਵੇਗਾ। ਯੂਨੀਵਰਸਿਟੀ ਪ੍ਰਸ਼ਾਸਨ ਦਾ ਇਹਨਾਂ ਘਟਨਾਵਾਂ ਨੂੰ ਲੈ ਕੇ ਰਵੱਈਆ ਵੀ ਮਾਇਨੇ ਰੱਖਦਾ ਹੈ। ਕੁੜੀਆਂ ਦੀ ਸੁਰੱਖਿਆ ਦੇ ਨਾਮ 'ਤੇ ਤੰਗਨਜ਼ਰੀ ਛੱਡ ਕੇ ਕੈਂਪਸ ਦਾ ਮਾਹੌਲ ਕੁੜੀਆਂ ਲਈ ਸਾਜਗਾਰ ਕਿਵੇਂ ਬਣਾਇਆ ਜਾ ਸਕਦਾ ਹੈ, ਇਸ ਦਿਸ਼ਾ ਵੱਲ ਕਦਮ ਪੁੱਟਣੇ ਹੋਣਗੇ। ਕੀ ਅਸੀਂ ਯੂਨੀਵਰਸਿਟੀਆਂ ਦੇ ਵਿਦਿਆਰਥੀ, ਮੁਲਾਜ਼ਮ, ਅਧਿਆਪਕ ਤੇ ਹੋਰ ਬਾਸ਼ਿੰਦੇ ਖ਼ੁਦ ਨੂੰ ਇੰਨੇ ਕਾਬਿਲ ਵੀ ਨਹੀਂ ਸਮਝਦੇ ਕਿ ਇੱਥੇ ਅਜਿਹਾ ਮਹੌਲ ਕਾਇਮ ਕਰ ਸਕੀਏ ਕਿ ਆਪਣੇ ਪਰਿਵਾਰਾਂ ਨੂੰ ਮਾਣ ਨਾਲ ਆਖ ਸਕੀਏ ਕਿ "ਸਾਡੀ ਯੂਨੀਵਰਸਿਟੀ ਵਿਚ ਮਾਹੌਲ ਇੰਨਾਂ ਸੁਖਾਵਾਂ ਤੇ ਸੁਰੱਖਿਅਤ ਹੈ ਕਿ ਕੁੜੀਆਂ ਬੇਝਿਜਕ ਰਾਤ 10-12 ਵਜੇ ਤੱਕ ਵੀ ਬਾਹਰ ਆ ਜਾ ਸਕਦੀਆਂ ਹਨ।"

ਪਰ ਇਸ ਤੋਂ ਇਹ ਲਾਜ਼ਮੀ ਸਮਝਿਆ ਜਾਣਾ ਚਾਹੀਦਾ ਹੈ ਕਿ ਔਰਤਾਂ ਦੀ ਆਜ਼ਾਦੀ ਦਾ, ਬਰਾਬਰੀ ਦਾ, ਔਰਤ ਵਿਰੋਧੀ ਮਾਨਸਿਕਤਾ ਨੂੰ ਖ਼ਤਮ ਕਰਨ ਦਾ ਮਸਲਾ ਸਿਰਫ਼ ਸਿੱਖਿਆ ਹਾਸਲ ਕਰਨ ਜਾਂ ਯੂਨੀਵਰਸਿਟੀ ਦਾ ਮਹੌਲ ਚੰਗਾ ਬਣਾਉਣ, ਰੁਜ਼ਗਾਰ ਤੇ ਜ਼ਿੰਦਗੀ ਦੇ ਹੋਰ ਵੱਖ-ਵੱਖ ਖੇਤਰਾਂ ਵਿੱਚ ਔਰਤਾਂ ਦੀ ਭੂਮਿਕਾ ਵਧਣ ਨਾਲ ਹੀ ਹੱਲ ਨਹੀਂ ਹੋਣਾ। ਭਾਵੇਂ ਔਰਤਾਂ ਦੀ ਹਾਲਤ ਸੁਧਾਰਨ ਵਿੱਚ ਇਸਦੀ ਅਹਿਮ ਭੂਮਿਕਾ ਹੈ ਪਰ ਔਰਤਾਂ ਦੀ ਮੁਕਤੀ ਲਈ ਇੰਨਾਂ ਕਾਫੀ ਨਹੀਂ ਹੈ, ਸਗੋਂ ਸਮੁੱਚੇ ਆਰਥਿਕ-ਸਮਾਜਿਕ ਢਾਂਚੇ ਦੀ ਬਣਤਰ ਵਿੱਚੋਂ ਇਸਦੇ ਕਾਰਨ ਤਲਾਸ਼ਣੇ ਚਾਹੀਦੇ ਹਨ। ਜ਼ਬਰ ਜ਼ੁਲਮ ਦਾ ਸ਼ਿਕਾਰ ਕੁੜੀਆਂ ਨੂੰ 'ਗ਼ਲਤ ਨੂੰ ਗ਼ਲਤ' ਕਹਿਣ ਦੀ, ਉਸ ਗ਼ਲਤ ਵਿਰੁੱਧ ਲੜਨ ਦੀ ਹਿੰਮਤ ਕਰਨੀ ਹੀ ਪੈਣੀ ਹੈ।

83601-88264

# ਮੈਂ ਤਰਕਸ਼ੀਲ ਕਿਵੇਂ ਬਣੀ



***ਪਰਮਜੀਤ ਕੌਰ***

ਸਾਡੇ ਘਰ ਦਾ ਮਾਹੌਲ ਕੱਟੜ ਧਾਰਮਿਕ ਨਹੀਂ ਸੀ। ਹਾਂ, ਕੁੱਝ ਕੁੱਝ ਸੀ, ਜਿਵੇਂ ਕਿ ਕਦੇ ਕਦੇ ਹੀ ਕਿਸੇ ਧਾਰਮਿਕ ਸਥਾਨ ਉੱਤੇ ਜਾਣਾ, ਭਾਵੇਂ ਡੇਰਾ ਹੋਵੇ ਜਾਂ ਗੁਰਦੁਆਰਾ। ਵੈਸੇ ਘਰੇ ਕੋਈ ਪਾਠ-ਪੂਜਾ ਨਹੀਂ ਹੁੰਦੀ ਸੀ। ਸਾਡਾ ਭੈਣ-ਭਰਾ ਦਾ ਇਕੱਠਿਆਂ ਦਾ ਵਿਆਹ ਸੀ, ਵਿਆਹ ਤੋਂ ਇੱਕ ਮਹੀਨੇ ਬਾਅਦ ਮੇਰੇ ਭਰਾ ਦੀ ਇੱਕ ਦੁਰਘਟਨਾ ਵਿੱਚ ਮੌਤ ਹੋ ਗਈ। ਸੱਥਰ 'ਤੇ ਬੈਠਣ ਵਾਲੇ ਲੋਕ ਗੱਲਾਂ ਕਰਦੇ ਕਿ ਉਸਨੇ ਗੁਰਦੁਆਰੇ ਦਾ ਲੈਂਟਰ ਪਾਉਣ ਸਮੇਂ ਸਭ ਤੋਂ ਵੱਧ ਕਹੀ ਚਲਾਈ ਅਤੇ ਸਭ ਤੋਂ ਵੱਧ ਬੱਠਲ ਸੁੱਟੇ। ਉਹ ਆਪ ਵੀ ਕਈ ਵਾਰ ਦੱਸਦਾ ਹੁੰਦਾ ਸੀ ਕਿ ਮੈਂ ਬੋਹਲ ਵਿੱਚੋਂ ਕਣਕ ਦੀਆਂ ਬੋਰੀਆਂ ਹੀ ਕਾਰ ਸੇਵਾ ਵਾਲਿਆਂ ਨੂੰ ਚੁਕਾ ਦਿੰਦਾ ਹਾਂ। ਮੈਂ ਕਈ ਵਾਰ ਸੋਚਦੀ ਕਿ ਮੇਰਾ ਭਰਾ ਦਾਨੀ ਸੀ, ਕੋਈ ਬੇਈਮਾਨੀ ਉਸਨੂੰ ਨਹੀਂ ਆਉਂਦੀ ਸੀ, ਫਿਰ ਅਖੌਤੀ ਰੱਬ ਨੇ ਉਸਨੂੰ ਕਿਉਂ ਨਾ ਬਚਾਇਆ। ਮੈਂ ਘਰਦਿਆਂ ਨੂੰ ਕਹਿਣਾ ਕਿ ਸਭ ਪਖੰਡ ਹਨ, ਕੋਈ ਰੱਬ ਨਹੀਂ ਹੁੰਦਾ। ਘਰਦਿਆਂ ਨੇ ਸੋਚਣਾ ਇਸਨੂੰ ਸਦਮਾ ਲੱਗ ਗਿਆ। ਪਰ ਇਹ ਮੇਰਾ ਇੱਕ ਤਲਖ ਤਜ਼ਰਬਾ ਤੇ ਅਨੁਭਵ ਸੀ। ਵਿਆਹ ਤੋਂ ਪਹਿਲਾਂ ਚੰਚਲ ਜਿਹੀ ਜ਼ਿੰਦਗੀ ਸੀ। ਮਨੋਰੰਜਨ ਦੇ ਤੌਰ 'ਤੇ ਗੁੱਡੀਆਂ ਵੀ ਫੂਕਦੇ, ਸਾਂਝੀਆਂ ਲਾਉਂਦੇ। ਅਖੌਤੀ ਰੱਬ ਦਾ ਕੋਈ ਬਹੁਤਾ ਖੌਫ਼ ਨਹੀਂ ਸੀ। ਵਿਆਹ ਤੋਂ ਬਾਅਦ ਮੇਰੇ ਸਹੁਰੇ ਪਰਿਵਾਰ ਵਿੱਚ ਘਰ ਦਾ ਮਾਹੌਲ ਠੀਕ ਨਹੀਂ ਸੀ। ਮੇਰੇ ਪਤੀ ਅਤੇ ਸੱਸ ਸਹੁਰਾ ਬਹੁਤ ਚੰਗੇ ਸਨ ਪਰ ਬਾਕੀ ਮੈਂਬਰਾਂ ਵਿੱਚ ਅਣ-ਬਣ ਰਹਿੰਦੀ ਸੀ। ਜਦੋਂ ਉਹਨਾਂ ਨੇ ਜਿਆਦਾ ਤੰਗ ਕਰਨਾ ਤਾਂ ਮੈਂ ਪੇਕੇ ਆ ਜਾਣਾ। ਮੇਰੀ ਦਾਦੀ ਨੇ ਕਹਿਣਾ ਪੁੱਤ ਤੂੰ ਪਾਠ ਕਰ ਲਿਆ ਕਰ, ਉਹਨਾਂ ਨੇ ਗੁਟਕਾ ਲਿਆ ਕੇ ਦਿੱਤਾ। ਬਾਪੂ ਜੀ ਦੇ ਕਈ ਦੋਸਤ ਆਉਂਦੇ। ਉਹ ਕਈ ਕਿਤਾਬਾਂ ਅਤੇ 'ਤਰਕਸ਼ੀਲ' ਮੈਗਜ਼ੀਨ ਪੜ੍ਹਕੇ ਚੁਬਾਰੇ ਵਿੱਚ ਹੀ ਛੱਡ ਜਾਂਦੇ ਸੀ। ਮੈਂ ਕਿਤਾਬ 'ਤੇ ਦੇਵ ਪੁਰਸ਼ ਹਾਰ ਗਏ', ਤਰਕਸ਼ੀਲ ਮੈਗਜ਼ੀਨ ਪੜ੍ਹੇ। ਮੇਰੇ ਦਿਮਾਗ ਦੀ ਬੱਤੀ ਜਗੀ ਅਤੇ ਸਭ ਕੁੱਝ ਸਪਸ਼ਟ ਹੋ ਗਿਆ। ਫਿਰ ਬੱਚਿਆਂ ਦੀ ਪੜ੍ਹਾਈ ਅਤੇ ਪਾਲਣ ਪੋਸ਼ਣ ਵਿੱਚ ਸਮਾਂ ਬਤੀਤ ਹੋਣ ਲੱਗਾ। ਫਿਰ 2006 ਵਿੱਚ ਮੈਂ ਡਾਕ ਰਾਹੀਂ ਪਤਾ ਭੇਜ ਕੇ 'ਤਰਕਸ਼ੀਲ' ਮੈਗਜ਼ੀਨ ਲਗਵਾਇਆ। ਹੁਣ ਮੈਂ ਆਪਣੇ ਤਰਕਸ਼ੀਲ ਵਿਚਾਰਾਂ 'ਤੇ ਦ੍ਰਿੜ ਇਰਾਦੇ ਨਾਲ ਚੱਲ ਰਹੀ ਹਾਂ।

**ਕਿਲਾ ਰਾਏਪੁਰ**

*ਇੱਕ ਪੜਚੋਲਵੀ ਨਜ਼ਰ*

# ਕੌਮੀ ਸਿੱਖਿਆ ਨੀਤੀ - 2020



**ਯਸ਼ਪਾਲ**

ਸਰਕਾਰਾਂ ਵੱਲੋਂ ਚੁੱਕੇ ਗਏ ਨੀਤੀ ਕਦਮਾਂ ਨੂੰ ਤੇ ਉਨ੍ਹਾਂ ਸੰਬੰਧੀ ਜਾਰੀ ਕੀਤੇ ਗਏ ਦਸਤਾਵੇਜਾਂ ਨੂੰ, ਸਰਕਾਰਾਂ ਦੇ ਲਾਗੂ ਕੀਤੇ ਜਾ ਰਹੇ ਰਣਨੀਤਿਕ-ਸਿਆਸੀ ਏਜੰਡੇ ਦੇ ਸੰਦਰਭ 'ਚ ਰੱਖ ਕੇ ਦੇਖਿਆ, ਪੜ੍ਹਿਆ ਜਾਣਾ ਚਾਹੀਦਾ। ਦੇਖਣ/ਪੜ੍ਹਣ ਦੇ ਇਸ ਨਜ਼ਰੀਏ ਦੀ ਘਾਟ ਨਾਲ ਅਸੀਂ ਯਕੀਨਨ ਟਪਲਾ ਖਾਵਾਂਗੇ ਅਤੇ ਧੋਖੇ ਦਾ ਸ਼ਿਕਾਰ ਹੋਵਾਂਗੇ। ਕੇਂਦਰ ਦੀ ਮੋਦੀ ਸਰਕਾਰ ਵੱਲੋਂ ਜਾਰੀ ਕੀਤੀ ਗਈ 'ਕੌਮੀ ਸਿੱਖਿਆ ਨੀਤੀ-2020' ਨੂੰ ਵੀ ਜੇ ਇਸ ਨਜਰੀਏ ਰਾਹੀਂ ਨਹੀਂ ਪੜ੍ਹਦੇ/ ਘੋਖਦੇ ਤੇ ਸਿਰਫ਼ ਅਕਾਦਮਿਕ ਪਹਿਲੂ ਤੋਂ ਹੀ ਦੇਖਾਂਗੇ ਤਾਂ ਅਸੀਂ ਇਸ ਦਸਤਾਵੇਜ ਅੰਦਰ ਬੁਣੇ 'ਮਨਮੋਹਕ' ਸ਼ਬਦ-ਜਾਲ 'ਚ ਉਲਝ ਕੇ ਰਹਿ ਜਾਵਾਂਗੇ। ਇਸ ਦਸਤਾਵੇਜ ਅੰਦਰ ਲਿਖੀਆਂ ਸਤਰਾਂ ਦੇ ਗਲਤ ਅਰਥ ਕੱਢ ਲਵਾਂਗੇ ਅਤੇ ਅਣਲਿਖੀਆਂ ਸਤਰਾਂ ਨੂੰ ਨਹੀਂ ਪੜ੍ਹ ਸਕਾਂਗੇ।

ਮੌਜੂਦਾ ਕੇਂਦਰ ਦੀ ਮੋਦੀ ਸਰਕਾਰ ਦੇ ਪਿਛਲੇ 7 ਸਾਲਾਂ ਦੀ ਅਤੇ ਵਿਸ਼ੇਸ਼ ਤੌਰ 'ਤੇ ਚੱਲ ਰਹੇ 'ਕੋਰੋਨਾ ਕਾਲ' ਦੌਰਾਨ ਦੀ ਕਾਰਗੁਜਾਰੀ, ਆਰਥਿਕ, ਸਨਅਤੀ ਤੇ ਵਿੱਤੀ ਖੇਤਰਾਂ ਅੰਦਰ ਦੇਸ਼ੀ- ਵਿਦੇਸ਼ੀ ਕਾਰਪੋਰੇਟ ਪੱਖੀ ਨਿੱਜੀਕਰਨ-ਉਦਾਰੀਕਰਨ ਦਾ ਏਜੰਡਾ ਅਤੇ ਸਮਾਜਿਕ ਸੱਭਿਆਚਾਰਕ ਖੇਤਰ ਅੰਦਰ ਫਿਰਕੂ ਪਾਲਾਬੰਦੀ ਤੇ ਅੰਨ੍ਹੇ-ਰਾਸ਼ਟਰਵਾਦ ਰਾਹੀਂ ਪੁਰਾਤਨ ਰੂੜ੍ਹੀਵਾਦੀ ਕਦਰਾਂ ਕੀਮਤਾਂ ਦਾ ਪਸਾਰਾ ਕਰਨ ਦੀ ਰਹੀ ਹੈ। ਇਸ ਹਕੀਕਤ ਨੂੰ ਵੀ ਸਮਝਣਾ ਹੋਵੇਗਾ ਕਿ ਸਿੱਖਿਆ ਪ੍ਰਣਾਲੀ ਵੀ ਕਿਸੇ ਸਮਾਜ ਦੀ ਆਰਥਿਕ ਪ੍ਰਣਾਲੀ ਦਾ ਹੀ ਉਸਾਰ-ਬਿੰਬ ਹੁੰਦੀ ਹੈ। ਸਿੱਖਿਆ ਨੀਤੀ ਦੇ ਉਦੇਸ਼ ਹਕੂਮਤੀ ਪਾਰਟੀ ਦੇ ਉਦੇਸ਼ਾਂ ਨਾਲੋਂ ਹਟ ਕੇ ਨਹੀਂ ਹੋ ਸਕਦੇ। ਸਗੋਂ ਕਿਸੇ ਵੀ ਹਾਕਮ ਪਾਰਟੀ ਲਈ ਆਪਣੇ ਆਰਥਿਕ, ਰਾਜਨੀਤਕ, ਸਮਾਜਿਕ-ਸੱਭਿਆਚਾਰਕ ਨੀਤੀ ਏਜੰਡੇ ਨੂੰ ਲਾਗੂ ਕਰਨ ਲਈ ਸਿੱਖਿਆ ਖੇਤਰ ਸਭ ਤੋਂ ਅਹਿਮ ਤੇ ਕਾਰਗਰ ਖੇਤਰ ਹੈਂ।

### ਕੌਮੀ ਸਿੱਖਿਆ ਨੀਤੀ ਦੀ ਮੂਲ ਚੂਲ

ਉਕਤ ਦ੍ਰਿਸ਼ਟੀਕੋਣ ਤੋਂ ਦੇਖਿਆਂ ਤੇ ਉਕਤ ਸੰਦਰਭ 'ਚ ਰੱਖ ਕੇ ਪੜ੍ਹਿਆਂ, ਪਤਾ ਚੱਲਦਾ ਕਿ ਇਸ ਨੀਤੀ ਦਸਤਾਵੇਜ ਅੰਦਰ ਦਰਜ ਅਨੇਕਾਂ 'ਮਨਮੋਹਕ' ਤੇ ਭਰਮਾਊ-ਲੱਛੇਦਾਰ ਸ਼ਬਦਾਂ (ਸਮਾਨਤਾ, ਪਹੁੰਚ, ਖ਼ੁਦ-ਮੁਖ਼ਤਿਆਰੀ, ਵਿਗਿਆਨਕ ਸੁਭਾਅ, ਆਲੋਚਨਾਤਮਿਕ ਚਿੰਤਨ, ਉਦਾਰ ਸਿੱਖਿਆ ਆਦਿ) ਦੇ ਬਾਵਜੂਦ ਲਾਗੂ ਕੀਤੀ ਜਾ ਰਹੀ ਇਹ ਨੀਤੀ ਮੋਦੀ ਸਰਕਾਰ ਦੇ ਚੱਲ ਰਹੇ ਏਜੰਡੇ ਦੇ ਅਨੁਸਾਰੀ ਹੀ ਸਿੱਖਿਆ ਦੇ (ਪ੍ਰਾਇਮਰੀ ਤੋਂ ਲੈ ਕੇ ਯੂਨੀਵਰਸਿਟੀ ਪੱਧਰ ਤੱਕ) ਨਿੱਜੀਕਰਨ,ਕੇਂਦਰੀਕਰਨ ਕਾਰਪੋਰੇਟੀਕਰਨ ਤੇ ਭਗਵਾਕਰਨ ਦੀ ਮੂਲ ਚੂਲ ਦੁਆਲੇ ਹੀ ਘੁੰਮਦੀ ਦਿਸਦੀ ਹੈ।

### ਕੇਂਦਰੀ ਬਿੰਦੂ

ਸਿੱਖਿਆ ਨੀਤੀ ਦਸਤਾਵੇਜ ਦੀ ਜੇ ਸਿਰਫ ਤਿੰਨ ਪੰਨਿਆਂ ਦੀ ਭੂਮਿਕਾ ਪੜ੍ਹ ਲਈ ਜਾਵੇ ਤਾਂ ਉਸ ਵਿੱਚੋਂ ਹੀ ਸਮੁੱਚੀ ਨੀਤੀ ਦੀ ਦਿਸਾ ਸੇਧ ਦਾ ਝਲਕਾਰਾ ਦੇਖਿਆ ਜਾ ਸਕਦਾ ਹੈ। ਭੂਮਿਕਾ ਵਿੱਚ ਇਹ ਦਰਜ ਹੈ ਕਿ "ਭਾਰਤ ਤੇਜੀ ਨਾਲ ਵਿਕਸਤ ਮੁਲਕ ਬਣਨ ਤੇ ਸੰਸਾਰ ਦੇ ਤਿੰਨ ਸਭ ਤੋਂ ਵੱਡੇ ਅਰਥਚਾਰਿਆਂ ਵਿੱਚ ਸ਼ਾਮਲ ਹੋਣ ਵੱਲ ਵਧ ਰਿਹਾ ਹੈ। ਇਹ 21ਵੀਂ ਸਦੀ ਦੀ ਸਿੱਖਿਆ ਨੀਤੀ ਹੈ ਤੇ ਇਸ ਨੀਤੀ ਰਾਹੀਂ ਮੁਲਕ ਦੇ ਵਿਕਾਸ ਦੀਆਂ ਵਧ ਰਹੀਆਂ ਲੋੜਾਂ ਨੂੰ ਸੰਬੋਧਿਤ ਹੋਣਾ ਹੈ। ਇਸ ਨੀਤੀ ਰਾਹੀਂ ਸਿੱਖਿਆ ਢਾਂਚੇ ਦੇ ਸਭਨਾਂ ਪਹਿਲੂਆਂ (ਸੰਚਾਲਨ ਤੇ ਪ੍ਰਬੰਧਨ) ਨੂੰ ਮੁੱਢੋਂ-ਸੁੱਢੋਂ ਬਦਲ ਕੇ 21ਵੀਂ ਸਦੀ ਦੀ ਸਿੱਖਿਆ ਦੇ ਇੱਛਤ ਟੀਚਿਆਂ ਦੇ ਮੇਚ ਦਾ ਕਰਨ ਦੀ ਤਜਵੀਜ ਹੈ ਜਦ ਕਿ ਭਾਰਤ ਦੀਆਂ ਪ੍ਰੰਪਰਾਵਾਂ ਤੇ ਕਦਰਾਂ-ਕੀਮਤਾਂ ਨਾਲ ਜੁੜੇ ਰਹਿਣਾ ਹੈ। ਪੁਰਾਤਨ ਭਾਰਤੀ ਗਿਆਨ ਦਾ ਅਮੀਰ ਵਿਰਸਾ ਇਸ ਨੀਤੀ ਦਾ ਰਾਹ-ਦਰਸਾਵਾ ਬਣਿਆ ਰਿਹਾ ਹੈ। ਭਾਰਤੀ ਸੱਭਿਆਚਾਰ ਤੇ ਫਲਸਫੇ ਦੀ ਅਮੀਰ ਵਿਰਾਸਤ ਨੂੰ ਇਸ ਨਵੀਂ ਸਿੱਖਿਆ ਪ੍ਰਣਾਲੀ ਰਾਹੀਂ ਸਾਂਭਣਾ ਉਭਾਰਣਾ, ਲੱਭਣਾ ਤੇ ਇਸ ਨੂੰ ਅੱਗੇ ਵਧਾਉਣਾ ਹੋਵੇਗਾ।" ਸਿੱਖਿਆ ਨੀਤੀ ਦੀ ਭੂਮਿਕਾ ਅੰਦਰ ਦਰਜ ਉਕਤ ਉਦੇਸ਼ਾਂ ਨੂੰ ਜੇ ਇਸ ਨੀਤੀ ਦੇ ਜਾਰੀ ਹੋਣ ਤੋਂ ਅਗਲੇ ਦਿਨ ਪ੍ਰਧਾਨ ਮੰਤਰੀ ਮੋਦੀ ਵੱਲੋਂ ਦਿੱਤੇ ਭਾਸ਼ਣ ਨਾਲ ਜੋੜ ਕੇ ਦੇਖਿਆ ਜਾਵੇ ਤਾਂ ਤਸਵੀਰ ਹੋਰ ਵੀ ਸਾਫ ਹੋ ਜਾਵੇਗੀ ਜਿਸ 'ਚ ਉਨ੍ਹਾਂ ਕਿਹਾ ਸੀ ਕਿ "ਇਹ ਸਿੱਖਿਆ ਨੀਤੀ 'ਨਿਊ ਇੰਡੀਆ' ਦੀ ਨੀਤੀ ਹੈ।" ਮੋਦੀ ਦੇ ਇਸ 'ਨਿਊ ਇੰਡੀਆ' ਦੇ ਨਕਸ ਕੀ ਹਨ ਉਹ ਉੱਘੜ ਕੇ ਸਾਹਮਣੇ ਆ ਹੀ ਰਹੇ ਹਨ -ਸੰਪੂਰਨ ਨਿੱਜੀਕਰਨ ਦੀ ਨੀਤੀ ਦੇ ਕਾਰਪੋਰੇਟ ਪੱਖੀ ਆਰਥਿਕ ਵਿਕਾਸ ਮਾਡਲ ਦੀਆਂ ਨੀਂਹਾਂ

'ਤੇ ਉਸਰਿਆ ਅਤੇ ਪੁਰਾਤਨ ਰੂੜ੍ਹੀਵਾਦੀ -ਫਿਰਕੂ ਪ੍ਰੰਪਰਾਵਾਂ ਤੇ ਕਦਰਾਂ-ਕੀਮਤਾਂ ਨੂੰ ਪ੍ਰਣਾਇਆ ਨਿਊ ਇੰਡੀਆ।

**ਕੋਰੋਨਾ ਦਾ ਬਹਾਨਾ**

**ਸਿੱਖਿਆ ਵੀ ਬਣੀ ਮੋਦੀ ਸਰਕਾਰ ਦਾ ਨਿਸ਼ਾਨਾ**

ਕੇਂਦਰ ਦੀ ਮੋਦੀ ਸਰਕਾਰ ਵੱਲੋਂ 'ਕੋਰੋਨਾ ਸੰਕਟ' ਦੀ ਆੜ ਲੈ ਕੇ ਜਿਸ ਤਰ੍ਹਾਂ ਆਪਣੇ ਫਿਰਕੂ-ਫਾਸ਼ੀ ਏਜੰਡੇ ਨੂੰ ਸਰਪਟ ਅੱਡੀ ਲਾਉਣ ਲਈ ਤਿੰਨ ਖੇਤੀ ਕਾਨੂੰਨ, ਕਿਰਤ ਕਾਨੂੰਨਾਂ ਦੀ ਸੋਧ, ਬਿਜਲੀ ਐਕਟ-2020 ਪਾਸ ਕਰਨ, ਸਭਨਾਂ ਮੁੱਖ ਸਰਕਾਰੀ ਖੇਤਰਾਂ/ਵਿਭਾਗਾਂ ਦਾ ਨਿੱਜੀਕਰਨ ਤੇ ਕੇਂਦਰੀਕਰਨ ਦੇ ਧੜਾ-ਧੜ ਫੈਸਲੇ ਕੀਤੇ ਗਏ ਹਨ, ਇਸੇ ਤਰ੍ਹਾਂ ਹੀ 'ਕੌਮੀ ਸਿੱਖਿਆ ਨੀਤੀ' ਵੀ ਬਿਨਾਂ ਰਾਜਾਂ ਨਾਲ ਸਲਾਹ-ਮਸਵਰਾ ਕੀਤੇ ਅਤੇ ਪਾਰਲੀਮੈਂਟ ਨੂੰ ਵੀ 'ਬਾਈਪਾਸ' ਕਰਕੇ ਜਾਰੀ ਕੀਤੀ ਗਈ ਹੈ ਜਦ ਕਿ ਸਿੱਖਿਆ, ਭਾਰਤੀ ਸੰਵਿਧਾਨ ਦੀ ਸਮਵਰਤੀ ਸੂਚੀ 'ਚ ਸਾਮਲ ਹੈ। ਕੇਂਦਰ ਤੇ ਰਾਜ ਸਰਕਾਰਾਂ ਦੋਵੇਂ ਸਿੱਖਿਆ ਸੰਬੰਧੀ ਕਾਨੂੰਨ ਬਣਾਉਣ ਲਈ ਅਧਿਕਾਰਿਤ ਹਨ। ਇਸ ਤੋਂ ਬਿਨ੍ਹਾਂ ਜਦ ਨੀਤੀ ਦੀ ਭੂਮਿਕਾ ਅੰਦਰ ਇਹ ਦਰਜ ਹੈ ਕਿ ਪਹਿਲੀ ਚੱਲ ਰਹੀ ਸਿੱਖਿਆ ਨੀਤੀ ਨੂੰ ਮੁੱਢੋਂ-ਸੁੱਢੋਂ ਬਦਲਣਾ ਹੈ ਤਾਂ ਇਹ ਹੋਰ ਵੀ ਵਧੇਰੇ ਲਾਜਮੀ ਬਣਦਾ ਸੀ ਕਿ ਇਸ ਨਵੀਂ ਨੀਤੀ ਨੂੰ ਬਣਾਉਣ ਤੋਂ ਪਹਿਲਾਂ ਵੀ ਤੇ ਲਾਗੂ ਕਰਨ ਸਮੇਂ ਵੀ ਇਸ ਉੱਪਰ ਮੁਲਕ ਭਰ ਅੰਦਰ ਵਿਸ਼ਾਲ ਹਰ ਪੱਧਰ 'ਤੇ ਭਰਪੂਰ ਚਰਚਾ ਕੀਤੀ ਜਾਂਦੀ ਜੋ ਕਿ ਨਹੀਂ ਕੀਤੀ ਗਈ। ਨੀਤੀ ਜਾਰੀ ਕਰਨ ਤੋਂ ਬਾਅਦ ਜਿਸ ਤਰ੍ਹਾਂ ਮੋਦੀ ਸਰਕਾਰ ਦੀ ਵਿਚਾਰਧਾਰਕ ਚਾਲਕ ਸੰਸਥਾ ਆਰ.ਐੱਸ.ਐੱਸ ਨਾਲ ਜੁੜੇ ਹਲਕਿਆਂ ਵੱਲੋਂ ਐਲਾਨੀਆ ਕਿਹਾ ਜਾ ਰਿਹਾ ਹੈ ਕਿ ਜਾਰੀ ਕੀਤੀ ਗਈ ਨੀਤੀ ਅੰਦਰ ਉਨ੍ਹਾਂ ਦੇ 80% ਸੁਝਾਅ ਮੰਨੇ ਗਏ ਹਨ ਤਾਂ ਸਪਸਟ ਹੀ ਹੈ ਕਿ ਕੇਵਲ 'ਉਨ੍ਹਾਂ' ਨਾਲ ਹੀ ਸਲਾਹ-ਮਸਵਰਾ ਕੀਤਾ ਗਿਆ ਹੈ। 2019 'ਚ ਡਾ. ਕਸਤੂਰੀ ਰੰਜਨ ਕਮੇਟੀ ਵੱਲੋਂ ਜਾਰੀ ਕੀਤੇ ਗਏ ਨੀਤੀ ਖਰੜੇ ਨਾਲ ਸੁਝਾਅ ਦੇਣ ਵਾਲੀਆਂ ਸੰਸਥਾਵਾਂ ਦੀ ਸੂਚੀ 'ਚ ਵੀ ਮੁੱਖ ਤੌਰ 'ਤੇ 'ਉਨ੍ਹਾਂ' ਦਾ ਹੀ ਨਾਂਅ ਸ਼ਾਮਿਲ ਸੀ।

ਜਾਰੀ ਤੇ ਲਾਗੂ ਕੀਤੀ ਜਾ ਰਹੀ ਨੀਤੀ ਅੰਦਰ ਇਸ ਦਾ ਕੋਈ ਤਰਕ ਨਹੀਂ ਪੇਸ ਕੀਤਾ ਗਿਆ ਕਿ ਪਹਿਲੀ ਚੱਲ ਰਹੀ ਨੀਤੀ ਮੁੱਢੋਂ-ਸੁੱਢੋਂ ਕਿਉਂ ਬਦਲਣੀ ਹੈ। ਨਾ ਹੀ ਪਹਿਲੀ ਚੱਲ ਰਹੀ ਨੀਤੀ ਨੂੰ ਚਰਚਾ ਅਧੀਨ ਲਿਆਂਦਾ ਗਿਆ ਹੈ। ਭੂਮਿਕਾ ਅੰਦਰ ਕੇਵਲ 1986 ਦੀ ਸਿੱਖਿਆ ਨੀਤੀ ਦਾ ਜਿਕਰ ਹੀ ਹੈ ਪਰੰਤੂ 1968 ਦੀ 'ਕੁਠਾਰੀ ਸਿੱਖਿਆ ਕਮਿਸਨ' ਦੀ ਨੀਤੀ ਦਾ ਤਾਂ ਜਿਕਰ ਵੀ ਨਹੀਂ ਹੈ। ਇਹ ਇਸ ਕਰਕੇ ਕਿ ਅਸਲ 'ਚ ਇਹ 1986 ਦੀ ਨੀਤੀ ਸੀ ਜਿਸ ਅੰਦਰ ਸਿੱਖਿਆ ਦੇ ਨਿੱਜੀਕਰਨ ਤੇ ਵਪਾਰੀਕਰਨ ਦਾ ਮੁੱਢ ਬੱਝਿਆ ਸੀ। ਸਗੋਂ ਕੋਠਾਰੀ ਕਮਿਸ਼ਨ ਦੀ ਰਿਪੋਰਟ ਨੂੰ ਤਰੋੜ-ਮਰੋੜ ਕੇ ਇਸ ਨੀਤੀ ਦੇ ਮੇਚ ਦੀ ਕਰਨ ਦਾ ਕੁਕਰਮ ਕੀਤਾ ਗਿਆ ਹੈ।

ਕੋਠਾਰੀ ਕਮਿਸ਼ਨ ਵੱਲੋਂ ਸੁਝਾਏ ਗਏ 'ਨੇਬਰਹੁੱਡ ਸਕੂਲ' ਤੇ 'ਸਾਂਝੀ ਸਕੂਲ ਪ੍ਰਣਾਲੀ' ਨੂੰ (ਜਿਸ ਅੰਦਰ ਸਮਾਜ ਦੇ ਹਰ ਤਬਕੇ ਦੇ ਬੱਚੇ (ਅਮੀਰ-ਗਰੀਬ, ਹਰ ਧਰਮ, ਹਰ ਜਾਤੀ ਦੇ) ਆਪਣੇ ਨੇੜੇ ਦੇ ਨਿਸਚਿਤ ਗੁਆਂਢੀ ਸਕੂਲ 'ਚ ਹੀ ਦਾਖਲ ਹੋਣ ਦੀ ਵਿਵਸਥਾ ਰੱਖੀ ਗਈ ਸੀ।) ਲਾਗੂ ਕੀਤੀ ਜਾ ਰਹੀ ਨੀਤੀ ਦੀ ਧਾਰਾ (7.6) ਨੂੰ 'ਸਕੂਲ ਕੰਪਲੈਕਸ' ਨਾਲ ਰਲ-ਗੱਡ ਕੀਤਾ ਗਿਆ ਹੈ। ਜਦ ਕਿ ਇੱਕ ਮੁੱਖ ਸੈਕੰਡਰੀ ਸਕੂਲ ਦੇ 8 ਤੋਂ 15 ਕਿੱਲੋਮੀਟਰ ਦੁਆਲੇ ਦੇ ਪ੍ਰੀ-ਪ੍ਰਾਇਮਰੀ ਤੋਂ ਲੈ ਕੇ ਸੈਕੰਡਰੀ ਤੱਕ ਦੇ ਸਾਰੇ ਸਕੂਲਾਂ ਨੂੰ ਮਿਲਾ ਕੇ 'ਸਕੂਲ ਕੰਪਲੈਕਸ' ਦੀ ਸਥਾਪਨਾ ਕਰਨ ਦੀ ਯੋਜਨਾ, ਨਿੱਕੇ ਸਕੂਲਾਂ ਨੂੰ ਬੰਦ/ਮਰਜ ਕਰਨ, ਅਧਿਆਪਕਾਂ ਤੇ ਹੋਰ ਅਮਲੇ-ਫੈਲੇ ਦੀ ਕਟੌਤੀ ਕਰਨ ਰਾਹੀਂ ਆਕਾਰ-ਘਟਾਈ ਨੀਤੀ ਦਾ ਹੀ ਹਿੱਸਾ ਹੈ ਅਤੇ ਕੇਂਦਰ ਦੀ ਮੋਦੀ ਸਰਕਾਰ ਵੱਲੋਂ ਸਮੁੱਚੇ ਰਾਜਤੰਤਰ ਦੇ ਕੇਂਦਰੀਕਰਨ ਤੇ ਨਿੱਜੀਕਰਨ ਦੇ ਏਜੰਡੇ ਦਾ ਸਿੱਖਿਆ ਖੇਤਰ ਅੰਦਰ ਇੱਕ ਭਰੂਣ ਰੂਪ ਹੈਂ।

ਸਕੂਲ ਸਿੱਖਿਆ ਦੀ ਧਾਰਾ (4.1) ਅੰਦਰ ਪ੍ਰਾਇਮਰੀ ਤੋਂ ਲੈਕੇ ਸੈਕੰਡਰੀ ਸਿੱਖਿਆ ਤੱਕ ਦੀ ਚੱਲ ਰਹੀ ਮੌਜੂਦਾ ਕਾਲ ਵੰਡ ਵਿਧੀ ਦੀ ਮੂਲੋਂ ਹੀ ਤੋੜ-ਭੰਨ ਕਰ ਕੇ ਬਣਾਈ ਗਈ 5+3+3+4 ਪੜਾਵੀ ਪ੍ਰਣਾਲੀ ਲਾਗੂ ਕਰਨ ਦਾ ਜਿੱਥੇ ਕੋਈ ਠੋਸ, ਪਾਏਦਾਰ ਤੇ ਜਚਣਯੋਗ ਤਰਕ ਨਹੀਂ ਪੇਸ਼ ਕੀਤਾ ਗਿਆ ਹੈ, ਉੱਥੇ ਮੁੱਢ ਤੋਂ ਪ੍ਰੀ-ਪ੍ਰਾਇਮਰੀ ਤੋਂ ਹੀ ਪਾਠਕ੍ਰਮ ਪ੍ਰਣਾਲੀ ਤੇ ਸਿੱਖਿਆ ਵਿਧੀ ਤਹਿ ਕਰਨ ਦਾ ਅਧਿਕਾਰ ਕੇਂਦਰੀਕਰਨ ਦੀ ਨੀਤੀ ਤਹਿਤ ਕੇਂਦਰੀ ਸਿੱਖਿਆ ਵਜਾਰਤ ਦੇ ਹੱਥ ਦੇ ਦਿੱਤਾ ਹੈ। (ਧਾਰਾ 1.9)

**ਪਾਠਕ੍ਰਮ ਪ੍ਰਣਾਲੀ 'ਚ ਮੂਲ ਤਬਦੀਲੀ**

**ਬੁੱਧੀਮਾਨ ਦੀ ਥਾਂ ਮਸੀਨੀ ਮਨੁੱਖ ਦੀ ਤਿਆਰੀ**

ਇਸ ਸਿੱਖਿਆ ਨੀਤੀ ਦੇ ਜਾਰੀ ਕਰਨ ਤੋਂ ਪਹਿਲਾਂ ਹੀ ਮੋਦੀ ਸਰਕਾਰ ਵੱਲੋਂ ਕੋਰੋਨਾ ਦੇ ਬਹਾਨੇ, ਸਕੂਲੀ ਸਿੱਖਿਆ ਦੀਆਂ ਕਿਤਾਬਾਂ 'ਚੋਂ ਸਿਲੇਬਸ ਘੱਟ ਕਰਨ ਦੇ ਨਾਂ ਹੇਠ ਧਰਮ ਨਿਰਲੇਪਤਾ, ਲੋਕ-ਤੰਤਰ, ਆਜ਼ਾਦੀ ਅੰਦੋਲਨ ਨਾਲ ਜੁੜੇ ਸਮੁੱਚੇ ਪਾਠ/ ਹਿੱਸੇ ਜੋ ਕੱਢੇ ਗਏ ਹਨ, ਅਸਲ 'ਚ ਉਹ ਇਸ ਸਿੱਖਿਆ ਨੀਤੀ ਦਾ ਹਿੱਸਾ ਹੀ ਹੈ। ਜਿੱਥੇ ਪਾਠਕ੍ਰਮ ਪ੍ਰਣਾਲੀ ਰਾਹੀਂ ਵਿਦਿਆਰਥੀਆਂ ਨੂੰ ਮਾਨਵੀ ਤੇ ਸੰਵਿਧਾਨਿਕ ਕਦਰਾਂ ਸਿਖਾਉਣ ਦੀ ਗੱਲ ਕਹੀ ਗਈ ਹੈ, ਉੱਥੇ ਦੇਸ਼ ਭਗਤੀ,

ਕੁਰਬਾਨੀ, ਸਵੱਛਤਾ, ਸ਼ਾਂਤੀ, ਜ਼ਿੰਮੇਵਾਰੀ, ਅਹਿੰਸਾ ਆਦਿ ਦਾ ਤਾਂ ਜਿਕਰ ਹੈ ਪਰ ਸੰਵਿਧਾਨ ਦੀ ਮੂਲ ਭਾਵਨਾ ਨਾਲ ਜੁੜੇ ਸਬਦ 'ਧਰਮ ਨਿਰਲੇਪਤਾ' ਤੇ 'ਲੋਕ-ਤੰਤਰ' ਗਾਇਬ ਹਨ। ਤੇ ਇਹ ਮੋਦੀ ਸਰਕਾਰ ਦੇ ਚੱਲ ਰਹੇ ਰਾਜਨੀਤਿਕ ਏਜੰਡੇ ਦੇ ਅਨੁਸਾਰੀ ਹੀ ਹੈ। ਇਹ ਸਾਰੀ ਕਵਾਇਦ ਪ੍ਰੋ. ਯਸ਼ਪਾਲ ਦੀ ਅਗਵਾਈ ਹੇਠ ਬਣਾਏ ਗਏ ਤੇ ਚੱਲ ਰਹੇ ਕੌਮੀ ਪਾਠਕ੍ਰਮ ਪ੍ਰਣਾਲੀ ਚੌਖਟੇ 2005 ਨੂੰ ਸਿੱਖਿਆ ਦੇ 'ਮੌਜੂਦਾ ਬਦਲ ਰਹੇ ਸੰਦਰਭ' ਦੀ ਆੜ 'ਚ ਉਸ ਨੂੰ 'ਅਪਡੇਟ' ਕਰਨ ਦੇ ਨਾਂ' ਤੇ ਕੀਤੀ ਜਾ ਰਹੀ ਹੈ।

ਮੋਦੀ ਸਰਕਾਰ ਦੀ ਕੇਂਦਰੀਕਰਨ ਦੀ ਦਿਸ਼ਾ 'ਚ ਹੀ ਜਿੱਥੇ ਸਮੁੱਚੀ ਪਾਠਕ੍ਰਮ ਪ੍ਰਣਾਲੀ ਲਈ ਅਗਵਾਈ ਸੇਧਾਂ ਦੇਣ ਦਾ ਅਧਿਕਾਰ ਰਾਜ ਸੰਸਥਾਵਾਂ ਤੋਂ ਖੋਹ ਕੇ ਮੁੱਖ ਤੌਰ 'ਤੇ NCERT ਨੂੰ ਦੇ ਦਿੱਤਾ ਗਿਆ ਹੈ, ਉੱਥੇ ਸਭਨਾਂ ਰਾਜਾਂ ਦੇ ਸਕੂਲ ਬੋਰਡਾਂ ਹੱਥੋਂ ਸਕੂਲਾਂ ਦੇ ਮਿਆਰ ਤੇ ਪੱਧਰ ਦੇ ਪੈਮਾਨੇ ਨੂੰ ਤਹਿ ਕਰਨ ਦਾ ਅਧਿਕਾਰ ਲੈ ਕੇ 'ਸਕੂਲ ਸਿੱਖਿਆ ਲਈ ਕੌਮੀ ਮੁਲਾਂਕਣ ਕੇਂਦਰ' (NACSE) ਦੀ ਸਥਾਪਨਾ ਕੀਤੀ ਗਈ ਹੈ। ਇਸੇ ਤਰ੍ਹਾਂ ਹੀ ਕਾਲਜਾਂ/ਯੂਨੀਵਰਸਿਟੀਆਂ 'ਚ ਦਾਖਲਾ ਪ੍ਰੀਖਿਆ ਲਈ ਕੌਮੀ ਪੱਧਰ ਦੀ 'ਕੌਮੀ ਪਰਖ ਏਜੰਸੀ' ਬਣਾਈ ਗਈ ਹੈ, ਰਾਜਾਂ ਦਾ ਅਧਿਕਾਰ ਖੇਤਰ ਸੁੰਗੇੜ ਦਿੱਤਾ ਗਿਆ ਹੈ।

**ਅਧਿਆਪਕ ਦੀ ਭੂਮਿਕਾ, ਰੁਤਬਾ ਬਨਾਮ ਨੀਤੀ**

ਸਿੱਖਿਆ ਨੀਤੀ ਦਸਤਾਵੇਜ ਦੀ ਧਾਰਾ 5.1 ਅੰਦਰ ਅਧਿਆਪਕ ਦੀ ਭੂਮਿਕਾ ਦਾ ਜ਼ਿਕਰ ਕਰਦਿਆਂ ਅਧਿਆਪਕਾਂ ਨੂੰ ਬੱਚਿਆਂ ਦੇ ਅਤੇ ਰਾਸ਼ਟਰ ਦੇ ਭਵਿੱਖ-ਨਿਰਮਾਤਾ ਤਾਂ ਕਿਹਾ ਗਿਆ ਹੈ ਅਤੇ ਉਸਦੀ ਭਰਤੀ ਦੀ ਯੋਗਤਾ ਤੇ ਸ਼ਰਤਾਂ ਪਹਿਲਾਂ ਨਾਲੋਂ ਵਧੇਰੇ ਕਰੜੀਆਂ ਕਰ ਦਿੱਤੀਆਂ ਗਈਆਂ ਹਨ (ਧਾਰਾ5.4) ਪਰੰਤੂ ਨੀਤੀ ਅੰਦਰ ਅਧਿਆਪਕਾਂ ਦੀਆਂ ਸੇਵਾ ਸਰਤਾਂ ਤੇ ਉਸ ਦੇ ਤਨਖਾਹ ਢਾਂਚੇ ਦਾ ਕਿਧਰੇ ਵੀ ਜਿਕਰ ਨਹੀਂ ਹੈ। ਨਾ ਹੀ ਪਾਠਕ੍ਰਮ ਪ੍ਰਣਾਲੀ ਤੇ ਸਿੱਖਿਆ ਵਿਧੀ ਘੜਨ 'ਚ ਉਸ ਦੀ ਮਾੜੀ-ਮੋਟੀ ਸਮੂਲੀਅਤ ਹੀ ਕਰਵਾਉਣ ਦਾ ਜ਼ਿਕਰ ਹੈ। ਸਗੋਂ ਧਾਰਾ 4.43 ਅੰਦਰ ਹੌਲੀ ਹੌਲੀ ਅਧਿਆਪਨ-ਸਿੱਖਣ ਦੀ ਪ੍ਰਕਿਰਿਆ ਨੂੰ ਬਿਹਤਰ ਬਣਾਉਣ ਦੇ ਨਾਂ ਹੇਠ 'ਆਨਲਾਈਨ' ਸਿੱਖਿਆ ਵੱਲ ਵਧਣ ਦੀ ਦਿਸ਼ਾ ਅਪਣਾ ਕੇ ਅਧਿਆਪਕ ਦੀ ਅਹਿਮ ਭੂਮਿਕਾ ਨੂੰ ਮਨਫੀ ਕਰਨ ਦੀ ਨੀਤੀ ਹੈ। ਇਸ ਤੋਂ ਬਿਨ੍ਹਾਂ ਧਾਰਾ 5.5 ਅਨੁਸਾਰ 'ਸਕੂਲ ਕੰਪਲੈਕਸ'ਨਾਲ ਜੁੜੇ 15 ਕਿੱਲੋਮੀਟਰ ਤੱਕ ਦੇ ਘੇਰੇ ਵਾਲੇ ਸਕੂਲਾਂ ਅੰਦਰ ਵੱਖ ਵੱਖ ਸਾਰੇ ਵਿਸ਼ਿਆਂ ਦੇ ਅਧਿਆਪਕ ਨਹੀਂ ਲਾਏ ਜਾਣਗੇ, ਕੇਵਲ ਸਕੂਲ ਕੰਪਲੈਕਸ 'ਚ ਹੀ ਭਰਤੀ ਕੀਤੇ ਜਾਣਗੇ। ਉਥੋਂ ਹੀ ਉਹ ਜੁੜੇ ਸਕੂਲਾਂ 'ਚ ਪੜ੍ਹਾਉਣ ਜਾਇਆ ਕਰਨਗੇ। ਲੋੜ ਪੈਣ 'ਤੇ ਹੋਰਨਾਂ ਖੇਤਰਾਂ ਦੇ ਮਾਹਿਰ/ਜਨ-ਸੇਵਕ ਵੀ ਭਰਤੀ ਕੀਤੇ ਜਾ ਸਕਦੇ ਹਨ, ਜਿਸਦਾ ਭਾਵ ਹੈ ਕਿ ਇਸ ਆੜ ਵਿੱਚ ਕੇਂਦਰ ਸਰਕਾਰ ਦੇ ਰਾਜਨੀਤਕ ਏਜੰਡੇ ਦੇ ਅਨੁਸਾਰੀ ਅਜਿਹੇ 'ਜਨ-ਸੇਵਕਾਂ' ਦੀ ਫੌਜ ਵੀ ਸਿੱਖਿਆ ਖੇਤਰ ਅੰਦਰ ਵਾੜੀ ਜਾਵੇਗੀ। ਸਕੂਲ ਸਿੱਖਿਆ ਅੰਦਰ 10 ਲੱਖ ਦੇ ਲਗਭਗ ਖਾਲੀਂ ਪਈਆਂ ਪੋਸਟਾਂ ਨੂੰ ਭਰਨ ਅਤੇ ਸਾਲਾਂ ਬੱਧੀ ਤੋਂ ਠੇਕਾ ਭਰਤੀ 'ਤੇ ਕੰਮ ਕਰ ਰਹੇ ਤਰ੍ਹਾਂ ਤਰ੍ਹਾਂ ਦੇ 6 ਲੱਖ ਦੇ ਲਗਭਗ ਅਧਿਆਪਕਾਂ ਨੂੰ ਰੈਗੂਲਰ ਕਰਨ ਬਾਰੇ ਵੀ ਨੀਤੀ ਚੁੱਪ ਹੈ।

**ਸਿੱਖਿਆ ਦਾ ਮਾਧਿਅਮ ਤੇ ਮਾਤ-ਭਾਸਾ**

ਸਿੱਖਿਆ ਦੇ ਮਾਧਿਅਮ ਵਜੋਂ ਮਾਤ ਭਾਸ਼ਾ ਕੇਵਲ ਗਰੇਡ 5 ਤੱਕ ਹੀ ਰੱਖੀ ਗਈ ਹੈ ਪਰ ਉਸ ਵਿੱਚ ਵੀ ਇਹ ਲਿਖ ਕੇ ਚੋਰ-ਮੋਰੀ ਰੱਖੀ ਗਈ ਹੈ ਕਿ 'ਜਿੱਥੇ ਵੀ ਸੰਭਵ ਹੋਵੇ'। ਉਸ ਤੋਂ ਅੱਗੇ ਤਾਂ ਵੈਸੇ ਹੀ ਖੁੱਲ੍ਹ ਦਿੱਤੀ ਗਈ ਹੈ। ਗਰੇਡ 9 ਤੋਂ ਤਾਂ ਗਣਿਤ ਤੇ ਸਾਇੰਸ ਵਿਸ਼ਿਆਂ ਨੂੰ ਅੰਗਰੇਜ਼ੀ 'ਚ ਪੜ੍ਹਾਉਣ ਨੂੰ ਹੀ ਤਰਜੀਹ ਦਿੱਤੀ ਗਈ ਹੈ। ਇਸੇ ਧਾਰਾ ਅੰਦਰ ਹੀ ਇਸ ਗੈਰ ਬਾਲ-ਮਨੋਵਿਗਿਆਨਕ ਧਾਰਨਾ ਤਹਿਤ ਕਿ 2 ਤੋਂ 8 ਸਾਲ ਦਾ ਬੱਚਾ ਵਧੇਰੇ ਭਾਸ਼ਾਵਾਂ ਸੌਖਿਆਂ ਸਿੱਖ ਸਕਦਾ ਹੈ ਪ੍ਰੀ-ਪ੍ਰਾਇਮਰੀ ਤੋਂ ਹੀ ਤਿੰਨ ਭਾਸ਼ਾਵਾਂ ਸਿੱਖਣ ਦੀ ਵਿਵਸਥਾ ਕੀਤੀ ਗਈ ਹੈ।

**ਉਚੇਰੀ ਸਿੱਖਿਆ ਅੰਦਰ ਨਿੱਜੀਕਰਨ, ਵਪਾਰੀਕਰਨ, ਕੇਂਦਰੀਕਰਨ ਵੱਲ ਪੁੱਟੀਆਂ ਲੰਮੀਆਂ ਪੁਲਾਂਘਾਂ**

ਕੇਂਦਰ ਦੀ ਮੋਦੀ ਸਰਕਾਰ ਵੱਲੋਂ ਲਾਗੂ ਕੀਤੀ ਜਾ ਰਹੀ ਮੌਜੂਦਾ 'ਸਿੱਖਿਆ ਨੀਤੀ 2020' ਦਾ ਜਦ ਅਸੀਂ ਬਰੀਕੀ ਨਾਲ ਅਧਿਐਨ ਕਰਦੇ ਹਾਂ ਤਾਂ ਸਾਡਾ ਧਿਆਨ ਪਿਛਲੀ ਭਾਜਪਾ ਦੀ ਅਗਵਾਈ ਵਾਲੀ ਵਾਜਪਾਈ ਸਰਕਾਰ ਸਮੇਂ ਗਠਿਤ ਕੀਤੀ ਗਈ ਕਾਰਪੋਰੇਟ ਘਰਾਣਿਆਂ 'ਬਿਰਲਾ-ਅੰਬਾਨੀ' ਆਧਾਰਿਤ ਕਮੇਟੀ ਦੀ ਸਾਲ 2000 ਦੀ ਰਿਪੋਰਟ ਵੱਲ ਜਾਂਦਾ ਹੈ ਜੋ ਤਤਕਾਲੀ ਪ੍ਰਧਾਨ ਮੰਤਰੀ ਵਾਜਪਾਈ ਵੱਲੋਂ ਉਦਯੋਗ ਪ੍ਰੀਸ਼ਦ ਅੱਗੇ ਪੇਸ ਕੀਤੀ ਗਈ ਸੀ। ਲਾਗੂ ਕੀਤੀ ਜਾ ਰਹੀ ਮੌਜੂਦਾ ਸਿੱਖਿਆ ਨੀਤੀ ਹੂ-ਬਹੂ ਉਸੇ ਨੀਤੀ ਦੀ ਪੈੜ'ਚ ਪੈੜ ਧਰਦੀ ਹੈਂ। ਬਿਰਲਾ-ਅੰਬਾਨੀ ਰਿਪੋਰਟ ਵੱਲੋਂ ਉਸ ਸਮੇਂ ਸੰਸਾਰ ਬੈਂਕ ਦੇ ਏਜੰਡੇ ਦੀ ਰੌਸ਼ਨੀ 'ਚ ਹੀ ਸਰਕਾਰ ਨੂੰ ਇਹ ਸੁਝਾਅ ਦਿੱਤਾ ਗਿਆ ਸੀ ਕਿ "ਸਰਕਾਰ ਨੂੰ ਸਿਰਫ਼ ਮੁੱਢਲੀ ਸਿੱਖਿਆ ਦੇਣ ਤੱਕ ਹੀ ਕੇਂਦਰਿਤ ਰਹਿਣਾ ਚਾਹੀਦਾ ਹੈ ਅਤੇ ਉਚੇਰੀ ਤੇ ਤਕਨੀਕੀ /ਕਿੱਤਾਮੁਖੀ ਸਿੱਖਿਆ ਨੂੰ ਨਿੱਜੀ ਖੇਤਰ ਲਈ ਛੱਡ ਦੇਣਾ ਚਾਹੀਦਾ ਹੈ..." 'ਬਿਰਲਾ-ਅੰਬਾਨੀ' ਰਿਪੋਰਟ,

ਸੰਸਾਰ ਬੈਂਕ ਦੀ ਕਾਰਪੋਰੇਟ ਪੂੰਜੀ ਦੇ ਮੁਨਾਫ਼ਾ ਬਖਸ ਚੱਲਣ ਦੀ ਦਿਸ਼ਾ-ਸੇਧ 'ਚ ਹੀ ਸਿੱਖਿਆ ਦੇ ਮੂਲ ਉਦੇਸਾਂ ਨੂੰ ਦਰ-ਕਿਨਾਰ ਕਰ ਕੇ ਇਹ ਸੁਝਾਅ ਵੀ ਪੇਸ਼ ਕਰਦੀ ਹੈ ਕਿ "ਸਾਨੂੰ ਆਪਣੇ ਨਜਰੀਏ 'ਚ ਤਬਦੀਲੀ ਲਿਆਉਂਦਿਆਂ, ਸਿੱਖਿਆ ਨੂੰ ਸਮਾਜਿਕ ਵਿਕਾਸ ਦੇ ਇੱਕ ਅਹਿਮ ਤੱਤ ਵਜੋਂ ਦੇਖਣ ਦੀ ਬਜਾਇ ਇੱਕ ਨਵਾਂ ਸੂਚਨਾ ਸਮਾਜ ਸਿਰਜਣ ਲਈ ਇੱਕ ਸਾਧਨ ਵਜੋਂ ਦੇਖਣਾ ਚਾਹੀਦਾ ਹੈ।" ਜੇ ਨੀਤੀ ਅੰਦਰਲੇ ਸ਼ਬਦਜਾਲ ਤੋਂ ਪਾਸੇ ਹਟ ਕੇ ਦੇਖੀਏ ਤਾਂ ਇਹ ਨੀਤੀ ਬਿਰਲਾ-ਅੰਬਾਨੀ ਰਿਪੋਰਟ ਦਾ ਹੀ ਵਧਵਾਂ ਰੂਪ ਹੈ। ਜੋ ਕਿ ਨਾ ਸਿਰਫ ਉਚੇਰੀ ਸਿੱਖਿਆ ਨੂੰ ਹੀ 'ਸਵੈ-ਨਿਰਭਰ, ਖੁਦਮੁਖਤਿਆਰ ਕਾਲਜਾਂ ਤੇ ਯੂਨੀਵਰਸਿਟੀਆਂ ਦੇ ਨਾਂ ਹੇਠ ਨਿੱਜੀ ਖੇਤਰ ਦੇ ਹਵਾਲੇ ਕਰਨ ਵੱਲ ਸੇਧਤ ਹੈ, ਸਗੋਂ ਮੁਢਲੀ ਸਿੱਖਿਆ ਨੂੰ ਵੀ 'ਨਿੱਜੀ ਦਾਨੀ ਸੰਸਥਾਵਾਂ ਦੇ ਸਹਿਯੋਗ' ਦੀ ਆੜ 'ਚ ਨਿੱਜੀਕਰਨ ਦੇ ਦਾਇਰੇ 'ਚ ਲਿਆਉਣ ਦੀ ਪ੍ਰੋੜਤਾ ਕਰਦੀ ਹੈ।

**ਮਿਆਰੀ ਉਚੇਰੀ ਸਿੱਖਿਆ ਦੇ ਨਾਂ ਹੇਠ ਕੇਂਦਰੀਕਰਨ ਤੇ ਕਾਰਪੋਰੇਟੀਕਰਨ ਦਾ ਹੱਲਾ**

ਕੌਮੀ ਸਿੱਖਿਆ ਨੀਤੀ ਦੀ ਧਾਰਾ (9.4) ਅੰਦਰ ਉਚੇਰੀ ਸਿੱਖਿਆ ਦੀ ਸਭ ਤੋਂ ਵੱਡੀ ਸਮੱਸਿਆ ਇਸ ਦਾ ਵੱਖ ਵੱਖ ਧਾਰਾਵਾਂ ਦੀਆਂ ਸੰਸਥਾਵਾਂ 'ਚ ਖਿੰਡਿਆ/ਵੰਡਿਆ ਹੋਣਾ ਦੱਸਿਆ ਗਿਆ ਹੈ। ਇਸ ਦੇ ਹੱਲ ਲਈ ਨੀਤੀ ਦੀ ਧਾਰਾ(9.5) ਅੰਦਰ ਵੱਖ ਵੱਖ ਸਭਨਾਂ ਖੇਤਰਾਂ (ਮੈਡੀਕਲ, ਤਕਨਾਲੋਜੀ ਵਿਗਿਆਨ, ਕਾਨੂੰਨ, ਸਪੋਰਟਸ, ਅਧਿਆਪਨ) ਦੇ ਵੱਖ ਵੱਖ ਕਾਲਜ/ ਯੂਨੀਵਰਸਿਟੀਆਂ ਬੰਦ ਕਰ ਕੇ ਬਹੁ-ਖੇਤਰੀ, ਸਵੈ ਨਿਰਭਰ, ਖ਼ੁਦ-ਮੁਖਤਿਆਰ, 3000 ਜਾਂ ਇਸ ਤੋਂ ਵੱਧ ਗਿਣਤੀ ਵਿਦਿਆਰਥੀ ਵਾਲੀਆਂ ਸੰਸਥਾਵਾਂ ਬਣਾਉਣ ਵੱਲ ਵਧਣ ਦੀ ਯੋਜਨਾ ਬਣਾਈ ਗਈ ਹੈ। ਪਾਠਕ੍ਰਮ ਪ੍ਰਣਾਲੀ, ਸਿੱਖਿਆ ਵਿਧੀ ਤੇ ਮੁਲਅੰਕਣ ਵਿਧੀ ਸੋਧੀ ਜਾਵੇਗੀ। ਇਨ੍ਹਾਂ ਸੰਸਥਾਵਾਂ ਨੂੰ ਹੁਣ ਵਾਂਗ ਸਿੱਖਿਆ ਨਾਲ ਜੁੜੇ ਪ੍ਰਿੰਸੀਪਲ/ਵਾਈਸ ਚਾਂਸਲਰ ਨਹੀਂ ਚਲਾਉਣਗੇ ਸਗੋਂ ਪ੍ਰਸ਼ਾਸਨਿਕ ਤਜਰਬੇ ਵਾਲੇ ਅਧਿਕਾਰੀ ਚਲਾਉਣਗੇ ਜਿਨ੍ਹਾਂ 'ਤੇ ਅਧਾਰਤ 'ਬੋਰਡ ਆਫ ਡਾਇਰੈਕਟਰਜ' ਹੋਵੇਗਾ ਜਿਸ ਨੂੰ ਪ੍ਰਬੰਧਕੀ ਤੇ ਪ੍ਰਸ਼ਾਸਨਿਕ ਖ਼ੁਦ-ਮੁਖਤਿਆਰੀ ਤੇ ਆਜ਼ਾਦੀ ਹੋਵੇਗੀ। ਸੰਸਥਾ ਅੰਦਰ ਅਧਿਆਪਕਾਂ ਤੇ ਹੋਰ ਅਮਲੇ ਦੀ ਭਰਤੀ ਵੀ ਇਹੋ ਬੋਰਡ ਕਰੇਗਾ ਤੇ ਇਨ੍ਹਾਂ ਦੀ ਤਨਖਾਹ/ਉਜਰਤ ਤੇ ਸੇਵਾ ਸਰਤਾਂ ਵੀ ਇਹੋ ਬੋਰਡ ਤਹਿ ਕਰੇਗਾ। ਇਸ ਮੂਲ ਤਬਦੀਲੀ ਨਾਲ ਜਿੱਥੇ ਪਿੰਡਾਂ/ਸ਼ਹਿਰਾਂ/ ਕਸਬਿਆਂ ਅੰਦਰ ਚੱਲ ਰਹੇ ਸੈਂਕੜੇ-ਹਜ਼ਾਰਾਂ ਕਾਲਜ ਬੰਦ ਹੋ ਜਾਣਗੇ ਜਿਨ੍ਹਾਂ ਅੰਦਰ ਗਰੀਬ ਤੇ ਮੱਧ ਵਰਗੀ ਲੋਕਾਂ ਦੇ ਲੱਖਾਂ ਬੱਚੇ ਪੜ੍ਹ ਰਹੇ ਹਨ ਅਤੇ ਲੱਖਾਂ ਅਧਿਆਪਕ ਪੜ੍ਹਾ ਰਹੇ ਹਨ, ਉੱਥੇ ਹਜ਼ਾਰਾਂ ਦੀ ਗਿਣਤੀ 'ਚ ਚੱਲ ਰਹੇ ਮੈਡੀਕਲ ਕਾਲਜ, ਸਪੋਰਟਸ ਕਾਲਜ, ਲਾਅ ਕਾਲਜ, ਤਕਨੀਕੀ ਕਾਲਜ/ਯੂਨੀਵਰਸਿਟੀਆਂ ਅਤੇ ਆਈ.ਆਈ.ਟੀਜ, ਆਈ.ਆਈ.ਐਮਜ ਸਭ ਦਾ ਭੋਗ ਪੈ ਜਾਵੇਗਾ। ਤੇ ਨੀਤੀ ਦੀ ਧਾਰਾ(11.10) ਅੰਦਰ ਇਹ ਦਰਜ ਹੈ ਕਿ ਇਹ ਨਕਲ ਅਮਰੀਕਾ ਦੇ ਮਾਡਲ ਦੀ ਕੀਤੀ ਗਈ ਹੈ। ਤੇ ਨਾਲ ਹੀ ਭਾਰਤੀ ਪ੍ਰੰਪਰਾਵਾਂ ਨੂੰ ਜੋੜਦਿਆਂ ਪੁਰਾਤਨ ਭਾਰਤੀ ਯੂਨੀਵਰਸਿਟੀਆਂ, ਨਾਲੰਦਾ ਤੇ ਤਕਸਿਲਾ ਨੂੰ ਵੀ ਭੁਗਤਾਇਆ ਹੈ ਕਿ ਉਨ੍ਹਾਂ ਅੰਦਰ ਵੀ ਹਜ਼ਾਰਾਂ ਦੀ ਗਿਣਤੀ 'ਚ ਭਾਰਤੀ ਤੇ ਵਿਦੇਸ਼ੀ ਵਿਦਿਆਰਥੀ ਪੜ੍ਹਿਆ ਕਰਦੇ ਸਨ। ਨੀਤੀ ਅਨੁਸਾਰ ਇਨ੍ਹਾਂ ਵੱਡੇ ਆਕਾਰੀ ਸੰਸਥਾਵਾਂ ਦੇ 'ਸਕੂਲ ਕਲੱਸਟਰਾਂ/ ਕੰਪਲੈਕਸਾਂ' ਵਾਂਗ ਹੀ, 'ਕੁਸਲ ਸਰੋਤ ਵੰਡ' ਦੀ ਉਦੇਸ਼ ਪੂਰਤੀ ਲਈ 'ਸਿੱਖਿਆ ਖਿੱਤੇ' ਬਣਾਏ ਜਾਣਗੇ ਜਿਹੜੇ ਅੰਤਿਮ ਤੌਰ 'ਤੇ, ਮੋਦੀ ਸਰਕਾਰ ਦੇ ਚੱਲ ਰਹੇ ਮੁਕੰਮਲ ਨਿੱਜੀਕਰਨ ਦੇ ਏਜੰਡੇ ਦੀ ਦਿਸ਼ਾ-ਸੇਧ ਮੁਤਾਬਕ ਕਾਰਪੋਰੇਟ ਘਰਾਣਿਆਂ ਦੀ ਮਾਲਕੀ ਵਾਲੇ, ਪੀ. ਪੀ, ਪੀ. ਪ੍ਰਣਾਲੀ ਦੇ ਨਾਂ 'ਤੇ 'ਵਿਸ਼ੇਸ਼ ਆਰਥਿਕ ਜੋਨ (SEZ) ਵਰਗੇ' ਵਿਸ਼ੇਸ਼ ਸਿੱਖਿਆ ਜੋਨ (SEZ) ਬਣ ਜਾਣਗੇ। ਇਹ ਕੋਰੀ ਕਲਪਨਾ ਨਹੀਂ ਹੈ। ਪਿਛਲੀ ਯੂ.ਪੀ.ਏ-2 ਦੀ ਮਨਮੋਹਨ ਸਿੰਘ ਸਰਕਾਰ ਵੱਲੋਂ 12 ਵੀਂ ਪੰਜ ਸਾਲਾ ਯੋਜਨਾ (2012-17) ਦੇ ਜਾਰੀ ਕੀਤੇ ਗਏ 'ਪਹੁੰਚ ਪੇਪਰ' ਅੰਦਰ ਇੱਧਰ ਨੂੰ ਹੀ ਵਧਣ ਦਾ ਟੀਚਾ ਦਰਜ ਹੈ ਅਤੇ 2014 ਤੋ ਬਾਅਦ ਮੋਦੀ ਸਰਕਾਰ ਵੀ ਉਸੇ ਯੋਜਨਾ ਨੂੰ ਹੀ ਲਾਗੂ ਕਰਦੀ ਆ ਰਹੀ ਹੈ ਭਾਵੇਂ 'ਨੀਤੀ ਆਯੋਗ' ਰਾਹੀਂ ਹੀ।

ਪਿਛਲੀ ਸਰਕਾਰ ਦਾ ਸਿੱਖਿਆ ਮੰਤਰੀ ਕਪਿਲ ਸਿੱਬਲ ਵੀ ਵਿਦੇਸ਼ੀ ਸਿੱਖਿਆ ਸੰਸਥਾਵਾਂ ਬਿੱਲ (2010) ਤਿਆਰ ਕਰੀਂ ਬੈਠਾ ਸੀ ਅਤੇ ਮੋਦੀ ਸਰਕਾਰ ਦੀ 'ਕੌਮੀ ਸਿੱਖਿਆ ਨੀਤੀ (2020) ਦੀ ਧਾਰਾ (12.8) ਅੰਦਰ ਵੀ 'ਅੰਤਰ ਰਾਸ਼ਟਰੀਕਰਨ' ਦੀ ਆੜ 'ਚ ਤੇ ਭਾਰਤ ਦੇ ਪੁਰਾਤਨ 'ਵਿਸ਼ਵ ਗੁਰੂ' ਦਰਜੇ ਦੀ ਭੂਮਿਕਾ ਬਹਾਲ ਕਰਨ ਦੀ ਲਲਕ ਪੂਰੀ ਕਰਨ ਲਈ, ਵਿਦੇਸ਼ੀ ਯੂਨੀਵਰਸਿਟੀਆਂ ਨੂੰ ਭਾਰਤ ਅੰਦਰ ਲਿਆਉਣ ਅਤੇ ਵਿਸ਼ੇਸ਼ ਰਿਆਇਤਾਂ ਦੇਣ ਦੀ ਯੋਜਨਾ ਦਰਜ ਹੈ। ਮੁਲਕ ਦੇ ਵਿਕਾਸ ਲਈ ਸਿੱਧਾ ਵਿਦੇਸ਼ੀ ਪੂੰਜੀ ਨਿਵੇਸ਼ (FDI) ਤੇ ਇਸ ਪੂੰਜੀ ਨਿਵੇਸ ਲਈ ਸਹੂਲਤ ਤੇ ਸੌਖ ਮੁਹੱਈਆ ਕਰਨੀ ਹੀ ਇਸ ਨਵਉਦਾਰਵਾਦੀ ਏਜੰਡੇ ਦੀ ਮੂਲ ਚੂਲ ਹੈ।

### ਸਮੁੱਚੀ ਉਚੇਰੀ ਸਿੱਖਿਆ 'ਤੇ ਕੇਂਦਰੀ ਜੱਫਾ

ਉਚੇਰੀ ਸਿੱਖਿਆ, ਮੈਡੀਕਲ ਸਿੱਖਿਆ, ਤਕਨੀਕੀ ਸਿੱਖਿਆ ਆਦਿ ਦਾ ਸੰਚਾਲਨ ਕਰਨ ਵਾਲੇ ਦਹਾਕਿਆਂ ਤੋਂ ਚੱਲ ਰਹੇ ਪਹਿਲੇ ਕੇਂਦਰੀ ਅਦਾਰੇ, ਯੂ.ਜੀ.ਸੀ, ਮੈਡੀਕਲ ਕੌਂਸਲ, ਤਕਨੀਕੀ ਕੌਂਸਲ ਆਦਿ ਸਭ ਭੰਗ ਕਰਕੇ ਇੱਕੋ ਇੱਕ ਸੰਚਾਲਨ ਅਦਾਰਾ 'ਕੌਮੀ ਉਚੇਰੀ ਸਿੱਖਿਆ ਸੰਚਾਲਕ ਅਥਾਰਟੀ' (NHERA) ਕਾਇਮ ਕੀਤੀ ਜਾਵੇਗੀ ਜਿਹੜੀ ਮੁਲਕ ਭਰ ਦੇ (ਸਮੇਤ ਸਭਨਾਂ ਰਾਜਾਂ ਦੇ) ਕਾਲਜਾਂ/ ਯੂਨੀਵਰਸਿਟੀਆਂ ਦੀ ਸਿੱਖਿਆ, ਫੰਡਿੰਗ, ਮਾਨਤਾ, ਅਕਾਦਮਿਕ ਮਾਪ-ਦੰਡ ਆਦਿ ਸਭ ਕੁੱਝ ਦਾ ਸੰਚਾਲਨ ਕਰੇਗੀ।

### ਸਿੱਖਿਆ-ਇੱਕੋ ਕੇਂਦਰੀਕ੍ਰਿਤ ਅਦਾਰੇ ਦੇ ਹੱਥਾਂ 'ਚ

ਲਾਗੂ ਕੀਤੀ ਜਾ ਰਹੀ ਸਿੱਖਿਆ ਨੀਤੀ ਤਹਿਤ ਪਹਿਲਾਂ ਚੱਲ ਰਹੇ 'ਕੇਂਦਰੀ ਸਿੱਖਿਆ ਸਲਾਹਕਾਰ ਬੋਰਡ' (CABE) ਦਾ ਭੋਗ ਪਾ ਕੇ ਉਸਦੀ ਜਗ੍ਹਾ ਇੱਕ ਚੋਟੀ ਦਾ ਅਦਾਰਾ 'ਰਾਸ਼ਟਰੀ ਸਿੱਖਿਆ ਆਯੋਗ' (NEC) ਗਠਿਤ ਕਰਨ ਦੀ ਸਿਫਾਰਸ ਕੀਤੀ ਗਈ ਹੈ। ਇਹ ਅਦਾਰਾ ਹੀ ਮੁਲਕ ਭਰ ਦੀ ਮੁਢਲੀ ਤੋਂ ਲੈਕੇ ਯੂਨੀਵਰਸਿਟੀ ਪੱਧਰ ਤੱਕ ਦੀ ਸਿੱਖਿਆ ਦਾ ਸੰਚਾਲਨ ਕਰੇਗਾ। 'ਰਾਸ਼ਟਰੀ ਸਿੱਖਿਆ ਆਯੋਗ ਦਾ ਚੇਅਰਮੈਨ ਕੇਂਦਰੀ ਸਿੱਖਿਆ ਮੰਤਰੀ ਹੋਵੇਗਾ। ਇਸ ਦੇ 30 ਮੈਂਬਰ ਹੋਣਗੇ ਜਿਨ੍ਹਾਂ 'ਚ ਵੱਖ ਵੱਖ ਵਿਭਾਗਾਂ ਦੇ ਕੇਂਦਰੀ ਮੰਤਰੀ, ਅਫ਼ਸਰਸ਼ਾਹ ਤੇ ਵੱਖ ਵੱਖ ਖੇਤਰਾਂ ਨਾਲ ਜੁੜੇ ਉੱਘੇ ਪੇਸ਼ਾਵਰ ਸਾਮਲ ਹੋਣਗੇ। ਸਮੁੱਚੀ ਸਿੱਖਿਆ ਕੇਂਦਰ ਸਰਕਾਰ ਦੇ ਰਾਜਨੀਤਿਕ-ਸਮਾਜਿਕ-ਸਭਿਆਚਾਕ ਏਜੰਡੇ ਦੇ ਸਾਂਚੇ 'ਚ ਹੀ ਢਾਲੀ ਜਾਵੇਗੀ। ਇਸੇ ਦਿਸ਼ਾ ਸੇਧ ਨੂੰ ਲੈ ਕੇ ਹੀ ਇਸ ਨੀਤੀ ਦੀਆਂ ਸਿਫਾਰਸਾਂ ਨੂੰ ਕਾਰਗਰ ਢੰਗ ਨਾਲ ਲਾਗੂ ਕਰਵਾਉਣ ਲਈ ਇੱਕ ਸਥਾਈ 'ਭਾਰਤੀ ਸਿੱਖਿਆ ਸੇਵਾ' (IES) ਕਾਡਰ (IAS ਵਰਗਾ) ਕਾਇਮ ਕੀਤਾ ਜਾਵੇਗਾ। ਇਸ ਅਫ਼ਸਰਸ਼ਾਹੀ ਕਾਡਰ ਦੇ ਹੱਥ 'ਚ ਹੀ ਰਾਜ ਤੇ ਕੇਂਦਰ ਸਰਕਾਰਾਂ ਦੀ ਸਮੁੱਚੀ ਸਿੱਖਿਆ ਨੀਤੀ ਨੂੰ (ਪਾਠਕ੍ਰਮ ਪ੍ਰਣਾਲੀ,ਸਿੱਖਿਆ ਵਿਧੀ, ਪ੍ਰਬੰਧਨ ਤੇ ਵਿੱਤੀ ਨਿਵੇਸ਼ ਆਦਿ) ਲਾਗੂ ਕਰਨ ਦੇ ਅਧਿਕਾਰ ਹੋਣਗੇ। ਰਾਜ ਸਿੱਖਿਆ ਕਾਡਰ (PES) ਸਿਰਫ ਉਸ ਦੇ ਹੁਕਮ ਵਜਾਉਣ ਵਾਲੇ ਹੀ ਰਹਿ ਜਾਣਗੇ। ਇਸ ਤੋਂ ਵੀ ਅੱਗੇ, ਮੁਲਕ ਭਰ ਦੀਆਂ ਸਭਨਾਂ ਯੂਨੀਵਰਸਿਟੀਆਂ ਦੇ ਰਜਿਸਟਰਾਰ ਦੀ ਪੋਸਟ ਵੀ ਇਸੇ ਕਾਡਰ ਲਈ ਹੀ ਰਿਜਰਵ ਹੋਵੇਗੀ। ਰਾਜਾਂ ਦੇ ਅਧਿਕਾਰਾਂ 'ਤੇ ਇੱਕ ਹੋਰ ਵੱਡਾ ਡਾਕਾ!

### ਤਕਨਾਲੋਜੀ ਦੀ ਆੜ 'ਚ ਅਧਿਆਪਕ ਦੀ ਭੂਮਿਕਾ ਗੌਣ

ਉਂਝ ਤਾਂ ਸਮੁੱਚੀ ਸਿੱਖਿਆ ਨੂੰ ਹੀ ਨੀਤੀ ਅੰਦਰ, ਤਕਨੀਕ ਦੀ ਆੜ'ਚ 'ਆਨ ਲਾਈਨ' ਵਿਧੀ ਵੱਲ ਮੋੜਾ ਦੇ ਕੇ ਅਧਿਆਪਕ ਦੀ ਭੂਮਿਕਾ ਨੂੰ ਘਟਾਉਣ ਦੀ ਦਿਸ਼ਾ ਹੈ (ਜਿਸ ਦੀ ਕਵਾਇਦ ਕੋਰੋਨਾ ਦੇ ਬਹਾਨੇ ਕੀਤੀ ਵੀ ਜਾ ਰਹੀ ਹੈ) ਪ੍ਰੰਤੂ ਉਚੇਰੀ ਸਿੱਖਿਆ ਅੰਦਰ ਵਧੇਰੇ ਜੋਰ ਦਿੰਦਿਆਂ ਨੀਤੀ ਦੀ ਧਾਰਾ (10.10) ਅੰਦਰ ਉਚੇਰੀ ਸਿੱਖਿਆ ਦੀਆਂ ਸਭ ਕਿਸਮ ਦੀਆਂ ਸੰਸਥਾਵਾਂ ਨੂੰ 'ਆਨ ਲਾਈਨ ਪ੍ਰੋਗਰਾਮ' ਤੇ 'ਓਪਨ ਡਿਸਟੈਂਸ ਲਰਨਿੰਗ' ਚਲਾਉਣ ਦੀ ਖੁੱਲ੍ਹ ਦਿੱਤੀ ਗਈ ਹੈ ਤੇ ਅੰਤਿਮ ਤੌਰ 'ਤੇ ਇਸ ਨੂੰ ਕਾਰਪੋਰੇਟ ਸੈਕਟਰ ਹੀ ਚਲਾਏਗਾ ਕਿਉਂਕਿ ਇਹ ਅਰਬਾਂ ਰੁਪਏ ਦਾ ਕਾਰੋਬਾਰ ਹੈਂ। ਸੰਕੇਤ ਇਸ ਦੇ ਮਿਲ ਹੀ ਰਹੇ ਹਨ।

### ਸਿੱਖਿਆ ਦੇ 'ਭਾਰਤੀਕਰਨ' ਦੇ ਨਾਂ ਹੇਠ ਫਿਰਕੂ ਸਮਾਜਿਕ-ਸੱਭਿਆਚਾਰਕ ਏਜੰਡਾ

ਕੌਮੀ ਸਿੱਖਿਆ ਨੀਤੀ ਦੀ ਇੱਕ ਦਿਸ਼ਾ ਜਿੱਥੇ ਸਮੁੱਚੀ ਸਿੱਖਿਆ ਨੂੰ ਕੇਂਦਰ ਸਰਕਾਰ ਵੱਲੋਂ ਆਪਣੇ ਨਵਉਦਾਰਵਾਦੀ ਆਰਥਿਕ ਏਜੰਡੇ 'ਚ ਢਾਲਦਿਆਂ, ਕੇਂਦਰੀਕਰਨ-ਨਿੱਜੀਕਰਨ ਰਾਹੀਂ ਕਾਰਪੋਰੇਟ ਸੈਕਟਰ ਦੇ ਹਵਾਲੇ ਕਰਨ ਦੀ ਹੈ, ਉੱਥੇ ਦੂਜੀ ਦਿਸ਼ਾ ਸਿੱਖਿਆ ਦੇ 'ਭਾਰਤੀਕਰਨ' ਦੇ ਨਾਂ ਹੇਠ, ਭਾਰਤੀ ਪ੍ਰੰਪਰਾਵਾਂ ਤੇ ਕਦਰਾਂ, ਭਾਰਤੀ ਲੋਕਾਚਾਰ, ਭਾਰਤੀ ਸੱਭਿਆਚਾਰ ਤੇ ਦਰਸ਼ਨ, ਭਾਰਤੀ ਭਾਸ਼ਾਵਾਂ ਦੇ ਬਹਾਨੇ ਆਪਣਾ ਪੁਰਾਤਨ ਰੂੜ੍ਹੀਵਾਦੀ ਫਿਰਕੂ ਸਮਾਜੀ-ਸੱਭਿਆਚਾਰਕ ਏਜੰਡਾ ਠੋਸਣ ਦੀ ਹੈ। ਇਸੇ ਦਿਸ਼ਾ 'ਚ ਹੀ ਪਾਠਕ੍ਰਮ ਪ੍ਰਣਾਲੀ ਬਦਲੀ ਜਾਵੇਗੀ, ਸਿਲੇਬਸਾਂ ਵਿੱਚੋਂ ਪਾਠ ਕੱਢੇ ਜਾਣਗੇ, ਕੁੱਝ 'ਹੋਰ' ਪਾਏ ਵੀ ਜਾਣਗੇ।

### ਸਿੱਖਿਆ ਉੱਪਰ ਪੂੰਜੀ ਨਿਵੇਸ਼ ਦਾ ਕੱਚ-ਸੱਚ

ਸਿੱਖਿਆ ਨੀਤੀ ਦੀ ਧਾਰਾ ( 25) ਪੂੰਜੀ ਨਿਵੇਸ ਅੰਦਰ ਇਹ ਸਵੀਕਾਰ ਕਰਕੇ ਕਿ 1968 ਦੀ ਅਤੇ 1986,1992 ਦੀਆਂ ਸਿੱਖਿਆ ਨੀਤੀਆਂ ਅੰਦਰ ਸਿਫਾਰਸ ਕੀਤਾ ਗਿਆ, ਜੀ.ਡੀ.ਪੀ ਦੇ 6% ਹਿੱਸੇ ਜਿੰਨਾਂ ਪੂੰਜੀ ਨਿਵੇਸ ਸਿੱਖਿਆ ਉੱਪਰ ਅੱਜ ਤੱਕ ਨਹੀਂ ਹੋਇਆ, ਅਗਲੇ 10 ਸਾਲਾਂ ਤੱਕ ਜੀ.ਡੀ.ਪੀ. ਦਾ 6% ਤੇ ਕੁੱਲ ਖਰਚੇ ਦਾ (ਕੇਂਦਰ ਤੇ ਰਾਜਾਂ ਦਾ ਜੋੜ ਕੇ)10% ਤੋਂ ਵਧਾ ਕੇ 20% ਕਰਨ ਦਾ ਟੀਚਾ ਮਿਥਿਆ ਗਿਆ ਹੈ ਪਰੰਤੂ ਇਹ ਸੁਆਲ ਮੂੰਹ ਅੱਡੀ ਖੜ੍ਹਾ ਹੈ ਕਿ ਅੱਧੀ ਸਦੀ ਤੱਕ ਪਹਿਲਾ ਟੀਚਾ ਕਿਉਂ ਨਹੀਂ ਪੂਰਾ ਹੋਇਆ ਅਤੇ ਪਿਛਲੇ 6 ਸਾਲਾਂ ਦੌਰਾਨ ਸਿੱਖਿਆ ਨੀਤੀ ਬਣਾਉਣ ਵਾਲੀ ਮੋਦੀ ਸਰਕਾਰ ਨੇ ਕਿਉਂ ਨਹੀਂ ਪੂਰਾ ਕੀਤਾ।

ਅਸਲ 'ਚ ਹਰ ਵੰਨਗੀ ਦੀਆਂ ਸਰਕਾਰਾਂ ਨੇ ਸਿੱਖਿਆ-ਖੇਤਰ ਨੂੰ ਇੱਕ ਗੈਰ-ਤਰਜੀਹੀ ਖੇਤਰ ਸਮਝ ਕੇ

***ਬਾਕੀ ਪੰਨਾ 40 'ਤੇ***

*ਕਾਨੂੰਨੀ ਜਾਣਕਾਰੀ*

# ਕਰਨਾਟਕਾ ਅੰਧਵਿਸ਼ਵਾਸ ਰੋਕੂ ਕਾਨੂੰਨ



**ਹਰਿੰਦਰ ਲਾਲੀ**

**ਕਾਨੂੰਨ ਕਿਉਂ ?**

ਮਹਾਰਾਸ਼ਟਰ ਅਤੇ ਛੱਤੀਸਗੜ੍ਹ ਦੀਆਂ ਸੂਬਾ ਸਰਕਾਰਾਂ ਤੋਂ ਬਾਅਦ ਕਰਨਾਟਕਾ ਦੀ ਸੂਬਾ ਸਰਕਾਰ ਵੱਲੋਂ ਆਪਣੀ ਸੰਵਿਧਾਨਕ ਜ਼ਿੰਮੇਵਾਰੀ ਨਿਭਾਉਂਦੇ ਹੋਏ ਉੱਥੋਂ ਦੇ ਲੋਕਾਂ ਨੂੰ ਬੁਰਾਈਆਂ ਤੋਂ ਬਚਾਉਣ ਲਈ, ਅਜਿਹੀਆਂ ਗਤੀਵਿਧੀਆਂ ਨੂੰ ਟੱਕਰ ਦੇਣ ਤੇ ਇਨ੍ਹਾਂ ਦੇ ਖਾਤਮੇ ਲਈ ਇਹ ਕਾਨੂੰਨ ਬਣਾਇਆ ਗਿਆ ਤਾਂ ਜੋ ਪ੍ਰਾ-ਕੁਦਰਤੀ, ਕਾਲੇ ਇਲਮ/ਕਾਲੇ ਜਾਦੂ ਦੇ ਨਾਮ 'ਤੇ ਜਾਂ ਬੁਰੀਆਂ ਆਤਮਾਵਾਂ ਦੇ ਨਾਮ 'ਤੇ ਧੋਖੇਬਾਜ਼ ਲੋਕਾਂ ਵੱਲੋਂ ਇਨ੍ਹਾਂ ਦੀ ਆੜ ਵਿੱਚ ਆਮ ਲੋਕਾਂ ਦਾ ਕੀਤਾ ਜਾਣ ਵਾਲਾ ਸ਼ੋਸ਼ਣ ਬੰਦ ਕੀਤਾ ਜਾ ਸਕੇ ਕਿਉਂਕਿ ਅਜਿਹੀਆਂ ਕਾਰਵਾਈਆਂ ਦੁਆਰਾ ਆਪਣੇ ਸਮਾਜਿਕ ਤਾਣੇ-ਬਾਣੇ ਨੂੰ ਨਸ਼ਟ ਕੀਤਾ ਜਾ ਰਿਹਾ ਹੈ। ਸਰਕਾਰ ਲਈ ਇਹ ਜ਼ਰੂਰੀ ਬਣ ਗਿਆ ਕਿ ਅਜਿਹੇ ਬੁਰੇ ਪ੍ਰਭਾਵਾਂ ਅਤੇ ਨੁਕਸਾਨਦਾਇਕ ਕਾਰਵਾਈਆਂ, ਰਸਮਾਂ ਆਦਿ ਨੂੰ ਰੋਕਣ ਲਈ ਢੁਕਵੇਂ ਕਾਨੂੰਨੀ ਤੇ ਸਮਾਜਿਕ ਮਾਪਦੰਡ ਅਪਣਾਏ ਜਾਣ ਤਾਂ ਜੋ ਅਖੌਤੀ ਜਾਦੂਈ ਤੇ ਚਮਤਕਾਰੀ ਸ਼ਕਤੀਆਂ ਦੇ ਦਾਅਵੇਦਾਰਾਂ ਵੱਲੋਂ ਕੀਤੀਆਂ ਜਾਣ ਵਾਲੀਆਂ ਨੁਕਸਾਨ-ਦਾਇਕ ਕਾਰਵਾਈਆਂ ਦੁਆਰਾ ਸਮਾਜ ਦਾ ਕੀਤਾ ਜਾ ਰਿਹਾ ਨੁਕਸਾਨ ਰੋਕਿਆ ਜਾ ਸਕੇ ਅਤੇ ਲੋਕਾਂ ਦਾ ਵਿਗਿਆਨਕ ਖੋਜਾਂ ਰਾਹੀਂ ਪੈਦਾ ਕੀਤੇ ਹੋਏ ਡਾਕਟਰੀ ਇਲਾਜ਼ਾਂ/ਰਾਹਤਾਂ ਵਿੱਚ ਚਲਿਆ ਜਾ ਰਿਹਾ ਵਿਸ਼ਵਾਸ ਬਰਕਰਾਰ ਰਹਿ ਸਕੇ।

ਇਸ ਕਾਨੂੰਨ ਦਾ ਬਿਲ 2017 ਵਿਚ ਲਿਆਉਣ ਅਤੇ ਪਾਸ ਕਰਵਾਉਣ ਵਿੱਚ ਉੱਥੋਂ ਦੇ ਤਤਕਾਲੀ ਮੁੱਖ ਮੰਤਰੀ ਸਿੱਧਾ ਰਮਈਆ ਦਾ ਪ੍ਰਮੁੱਖ ਯੋਗਦਾਨ ਰਿਹਾ ਹੈ। ਸਿੱਧਾ ਰਮਈਆ ਬਾਰੇ ਇਹ ਵੀ ਹੈ ਕਿ ਮੁੱਖ ਮੰਤਰੀ ਬਣਨ ਉਪਰੰਤ ਉਹਨਾਂ ਨੇ ਆਪਣੀ ਸਰਕਾਰੀ ਰਿਹਾਇਸ਼ ਦੇ ਇਕ "ਸਰਾਪੇ ਹੋਏ" ਕਮਰੇ ਨੂੰ ਖੁਲਵਾ ਕੇ ਉਸ ਨੂੰ ਆਮ ਵਾਂਗ ਵਰਤਣਾ ਸ਼ੁਰੂ ਕੀਤਾ। ਉਹ ਅਖੌਤੀ ਤੌਰ 'ਤੇ ਸਰਾਪਿਆ ਹੋਇਆ ਕਮਰਾ ਉਸ ਮੌਕੇ ਤੋਂ 14 ਸਾਲ ਪਹਿਲਾਂ ਦੇ ਮੁੱਖ ਮੰਤਰੀਆਂ ਨੇ ਅਖੌਤੀ ਵਾਸਤੂ-ਸ਼ਾਸਤਰ ਦੁਆਰਾ ਪੈਦਾ ਕੀਤੇ ਅੰਧਵਿਸ਼ਵਾਸ ਵਿੱਚ ਫਸਕੇ ਇਸ ਕਾਰਨ ਬੰਦ ਕਰਵਾ ਦਿੱਤਾ ਸੀ ਕਿ ਉਸ ਕਮਰੇ ਵਿੱਚ "ਵਾਸਤੂ-ਦੋਸ਼" ਹੈ ਤੇ ਉਸ ਕਮਰੇ ਨੂੰ ਵਰਤਣ ਨਾਲ ਸੰਬੰਧਤ, ਮੁੱਖ ਮੰਤਰੀ ਦੀ ਕੁਰਸੀ ਨੂੰ ਖਤਰਾ ਹੋ ਸਕਦਾ ਹੈ। ਉਸ ਤੋਂ ਅਗਲੇ 14 ਸਾਲਾਂ ਵਿੱਚ ਜਿੰਨੇ ਵੀ ਮੁੱਖ ਮੰਤਰੀ ਆਏ, ਉਨ੍ਹਾਂ ਵਿੱਚੋਂ ਕਿਸੇ ਵੀ ਮੁੱਖ ਮੰਤਰੀ ਨੇ ਆਪਣੇ ਖ਼ੁਦ ਦੇ ਦਿਮਾਗ ਨੂੰ ਵਰਤਦੇ ਹੋਏ ਉਸ ਕਮਰੇ ਨੂੰ ਖੁਲਵਾਉਣ ਦੀ ਹਿੰਮਤ ਨਹੀਂ ਵਿਖਾਈ ਕਿਉਂਕਿ ਉਹ ਸਾਰੇ ਅਗਿਆਨਤਾ, ਡਰ ਅਤੇ ਲਾਲਚ ਦੀ ਭਾਵਨਾ ਕਰਕੇ ਅੰਧਵਿਸ਼ਵਾਸਾਂ ਦਾ ਸ਼ਿਕਾਰ ਹੋ ਚੁੱਕੇ ਸਨ। ਇਸੇ ਤਰ੍ਹਾਂ ਸਿੱਧਾ ਰਮਈਆ ਦੇ ਮੁੱਖ ਮੰਤਰੀ ਬਣਨ ਤੋਂ ਪਹਿਲਾਂ 20 ਸਾਲਾਂ ਦੌਰਾਨ ਉੱਥੋਂ ਦਾ ਕੋਈ ਵੀ ਮੁੱਖ ਮੰਤਰੀ ਕਰਨਾਟਕਾ ਦੇ ਚਮਾਰਜਾਨਗੜਾ ਨਾਮ ਦੇ ਪਿੰਡ ਵਿੱਚ ਦੌਰੇ 'ਤੇ ਇਸ ਅੰਧਵਿਸ਼ਵਾਸ ਭਰੇ ਪ੍ਰਚਾਰ ਕਾਰਨ ਨਹੀਂ ਸੀ ਗਿਆ ਕਿ ਉੱਥੇ ਜਾਣ ਨਾਲ ਵੀ ਉਸ ਦੀ ਮੁੱਖ ਮੰਤਰੀ ਵਾਲੀ ਪਦਵੀ ਖੁੱਸ ਜਾਵੇਗੀ ਪਰ ਸਿੱਧਾ ਰਮਈਆ ਨੇ ਉਸ ਪਿੰਡ ਦਾ ਵਿਸ਼ੇਸ਼ ਦੌਰਾ ਕਰਕੇ ਇਸ ਅੰਧਵਿਸ਼ਵਾਸ ਦਾ ਵੀ ਹਮੇਸ਼ਾ ਲਈ ਖਾਤਮਾ ਕੀਤਾ। ਸੋ ਉਸਾਰੂ ਗਿਆਨ ਬਹੁਤ ਹੀ ਜ਼ਰੂਰੀ ਹੁੰਦਾ ਹੈ।

**ਕਿਹੋ ਜਿਹਾ ਹੈ ਇਹ ਕਾਨੂੰਨ ?**

ਚਲੋ ਹੁਣ ਇਸ ਨਵੇਂ ਕਾਨੂੰਨ ਬਾਰੇ ਜਾਣੀਏ! ਇਸ ਦਾ ਪੂਰਾ ਨਾਮ ਹੈ "ਕਰਨਾਟਕਾ ਦਾ ਅਣਮਨੁੱਖੀ ਬੁਰੀਆਂ ਕਾਰਵਾਈਆਂ ਅਤੇ ਕਾਲਾ ਜਾਦੂ ਖਾਤਮਾ ਕਾਨੂੰਨ, 2017"। ਇਹ ਕਾਨੂੰਨ ਭਾਵੇਂ ਸਾਲ 2017 ਵਿੱਚ ਬਣ ਗਿਆ ਸੀ ਪਰ ਇਸ ਨੂੰ ਲਾਗੂ 2020 ਵਿਚ ਕੀਤਾ ਗਿਆ ਹੈ। ਇਸ ਦਾ ਸਰਕਾਰੀ ਨੰਬਰ 46/2017 ਹੈ। ਇਸ ਕਾਨੂੰਨ ਦੀਆਂ ਕੁੱਲ 17 ਧਾਰਾਵਾਂ ਹਨ ਜਿਨ੍ਹਾਂ ਵਿੱਚ ਧਾਰਾ 1 ਤੇ 2 ਰਾਹੀਂ ਇਸ ਕਾਨੂੰਨ ਦਾ ਪੂਰਾ ਨਾਮ, ਇਸ ਕਾਨੂੰਨ ਵਿੱਚ ਵਰਤੀਆਂ ਗਈਆਂ ਪ੍ਰੀਭਾਸ਼ਾਵਾਂ, ਮਤਲਬ ਕੁੱਝ ਜ਼ਿਆਦਾ ਔਖੇ ਸ਼ਬਦਾਂ ਦੇ ਵਿਸਥਾਰਤ ਅਰਥ, ਬਾਕੀ ਧਾਰਾਵਾਂ ਰਾਹੀਂ ਤਾਂਤਰਿਕਾਂ ਤੇ ਢੌਂਗੀ ਬਾਬਿਆਂ ਆਦਿ ਲੋਕਾਂ ਵੱਲੋਂ ਕੀਤੇ ਜਾਣ ਵਾਲੇ ਅਪਰਾਧਾਂ ਤੇ ਸਜ਼ਾਵਾਂ ਦਾ ਵੇਰਵਾ, ਅਦਾਲਤੀ ਅਧਿਕਾਰ ਖੇਤਰ ਅਤੇ ਇਸ ਕਾਨੂੰਨ ਨੂੰ ਲਾਗੂ ਕਰਨ ਦੇ ਢੰਗ ਤਰੀਕੇ ਦੱਸੇ ਗਏ ਹਨ। ਥੋੜੀ ਵਿਸਥਾਰ ਵਿੱਚ ਗੱਲ ਕਰਨੀ ਹੋਵੇ ਤਾਂ ਧਾਰਾ 3 ਵਿੱਚ ਦਰਜ ਕੀਤਾ ਗਿਆ ਹੈ ਕਿ ਕੋਈ ਵੀ ਵਿਅਕਤੀ ਕਿਸੇ ਵੀ ਅਣਮਨੁੱਖੀ, ਬੁਰੀਆਂ ਗਤੀਵਿਧੀਆਂ ਅਤੇ ਇਸ ਕਾਨੂੰਨ ਦੇ ਅਖੀਰ ਵਿੱਚ ਦਿੱਤੇ ਹੋਏ ਸ਼ਡਿਊਲ (ਅਨੁਸੂਚੀ) ਵਿਚ ਦਰਜ ਕਾਲੇ ਜਾਦੂ ਆਦਿ ਵਾਲੀਆਂ ਕਾਰਵਾਈਆਂ ਨੂੰ

ਨਾ ਤਾਂ ਖ਼ੁਦ ਕਰੇਗਾ, ਨਾ ਪ੍ਰਫੁੱਲਤ ਕਰੇਗਾ, ਨਾ ਪ੍ਰਚਾਰਿਤ ਕਰੇਗਾ, ਨਾ ਲਾਗੂ ਕਰੇਗਾ ਅਤੇ ਨਾ ਹੀ ਅਜਿਹੀਆਂ ਗਤੀਵਿਧੀਆਂ ਨੂੰ ਉਤਸ਼ਾਹਿਤ ਕਰਨ ਦਾ ਕਾਰਨ ਬਣੇਗਾ। ਜੋ ਵੀ ਵਿਅਕਤੀ ਇਸ ਕਾਨੂੰਨ ਦੀ ਉਲੰਘਣਾ ਕਰੇਗਾ ਤਾਂ ਦੋਸ਼ ਸਾਬਤ ਹੋਣ 'ਤੇ ਉਸ ਨੂੰ ਘੱਟ ਤੋਂ ਘੱਟ 1 ਸਾਲ ਤੋਂ ਲੈ ਕੇ ਵੱਧ ਤੋਂ ਵੱਧ 7 ਸਾਲ ਤੱਕ ਦੀ ਕੈਦ ਅਤੇ ਘੱਟ ਤੋਂ ਘੱਟ 5000/- ਰੁਪਏ ਤੋਂ ਲੈ ਕੇ ਵੱਧ ਤੋਂ ਵੱਧ 50,000/- ਰੁਪਏ ਤੱਕ ਦੇ ਜ਼ੁਰਮਾਨੇ ਦੀ ਸਜ਼ਾ ਹੋਵੇਗੀ।

ਵਰਣਨਯੋਗ ਹੈ ਕਿ ਜੇਕਰ ਉਕਤ ਕਾਰਵਾਈਆਂ ਦੌਰਾਨ ਕਿਸੇ ਪੀੜਤ ਵਿਅਕਤੀ ਦੀ ਮੌਤ ਹੋ ਜਾਂਦੀ ਹੈ ਤਾਂ ਇਸ ਕਾਨੂੰਨ ਦੇ ਨਾਲ-ਨਾਲ ਉਸ ਨੂੰ ਭਾਰਤੀ ਦੰਡਾਵਲੀ ਦੀ ਧਾਰਾ/ਦਫ਼ਾ 302 ਦੇ ਤਹਿਤ, ਜੇ ਕਿਸੇ ਪੀੜਤ ਵਿਅਕਤੀ ਦੀ ਮੌਤ ਹੋਣ ਦਾ ਖਤਰਾ ਬਣ ਜਾਵੇ ਤਾਂ ਇਸ ਕਾਨੂੰਨ ਦੇ ਨਾਲ-ਨਾਲ ਉਸ ਨੂੰ ਭਾਰਤੀ ਦੰਡਾਵਲੀ ਦੀ ਦਫਾ 307 ਦੇ ਤਹਿਤ ਅਤੇ ਜੇ ਕਿਸੇ ਪੀੜਤ ਵਿਅਕਤੀ ਨੂੰ ਆਤਮ-ਹੱਤਿਆ ਕਰਨ ਲਈ ਮਜ਼ਬੂਰ ਕੀਤਾ ਗਿਆ ਹੋਵੇ ਤਾਂ ਇਸ ਕਾਨੂੰਨ ਦੇ ਨਾਲ-ਨਾਲ ਉਸ ਨੂੰ ਭਾਰਤੀ ਦੰਡਾਵਲੀ ਦੀ ਦਫਾ 306 ਦੇ ਤਹਿਤ ਵੀ ਸਜ਼ਾ ਦਿੱਤੀ ਜਾਵੇਗੀ।

ਇਸ ਤੋਂ ਇਲਾਵਾ ਇਹ ਵੀ ਵਿਵਸਥਾ ਕੀਤੀ ਗਈ ਹੈ ਕਿ ਜੋ ਵੀ ਵਿਅਕਤੀ ਉਕਤ ਦਰਜ ਅਪਰਾਧ ਕਰਨ ਲਈ ਕਿਸੇ ਹੋਰ ਵਿਅਕਤੀ ਨੂੰ ਉਕਸਾਉਂਦਾ ਹੈ ਜਾਂ ਖ਼ੁਦ ਕਰਨ ਦੀ ਕੋਸ਼ਿਸ਼ ਕਰਦਾ ਹੈ ਤਾਂ ਅਜਿਹੀ ਹਾਲਤ ਵਿੱਚ ਇਹ ਮੰਨਿਆ ਜਾਵੇਗਾ ਕਿ ਖੁਦ ਉਸ ਨੇ ਵੀ ਉਕਤ ਅਪਰਾਧ ਕੀਤਾ ਹੈ ਤੇ ਉਸ ਮੁਤਾਬਿਕ ਕੇਸ ਚਲਾ ਕੇ ਦੋਸ਼ ਸਾਬਤ ਹੋਣ ਉਪਰੰਤ ਉਸ ਨੂੰ ਵੀ ਉਕਤ ਅਨੁਸਾਰ ਹੀ ਸਜ਼ਾ ਦਿੱਤੀ ਜਾਵੇਗੀ।

ਭੋਲੇ-ਭਾਲੇ ਲੋਕਾਂ ਨੂੰ ਸ਼ੋਸ਼ਣ ਤੋਂ ਬਚਾਉਣ ਲਈ ਇੱਕ ਬੜੀ ਚੰਗੀ ਵਿਵਸਥਾ ਕੀਤੀ ਗਈ ਹੈ ਕਿ ਜੇ ਕਿਸੇ ਪੀੜਤ ਵਿਅਕਤੀ ਤੋਂ ਅਗੇਤਰੀ ਸਹਿਮਤੀ ਲੈ ਕੇ ਵੀ ਅਜਿਹਾ ਅਪਰਾਧ ਕੀਤਾ ਗਿਆ ਹੋਵੇ ਤਾਂ ਇਸ ਨਾਲ ਵੀ ਦੋਸ਼ੀ ਵਿਅਕਤੀਆਂ ਦਾ ਕੋਈ ਛੁਟਕਾਰਾ ਨਹੀਂ ਹੋਵੇਗਾ ਕਿਉਂਕਿ ਅਜਿਹੀ ਸਹਿਮਤੀ ਨੂੰ ਸਫ਼ਾਈ ਦੇ ਸਬੂਤ ਵਜੋਂ ਨਹੀਂ ਵਰਤਿਆ ਜਾ ਸਕੇਗਾ।

ਇਸ ਕਾਨੂੰਨ ਤਹਿਤ ਕੀਤੀ ਜਾਣ ਵਾਲੀ ਕਾਰਵਾਈ ਨੂੰ ਤੁਰੰਤ ਪ੍ਰਭਾਵੀ, ਸਾਧਾਰਨ ਅਤੇ ਸੌਖੀ ਬਣਾਉਣ ਲਈ ਇਸ ਕਾਨੂੰਨ ਵਿੱਚ ਵਿਵਸਥਾ ਕੀਤੀ ਗਈ ਹੈ ਕਿ ਅਜਿਹੇ ਅਪਰਾਧ ਹੋਣ ਦੀ ਸੂਰਤ ਵਿੱਚ ਪੁਲਿਸ ਬਿਨ੍ਹਾਂ ਕਿਸੇ ਗ੍ਰਿਫਤਾਰ ਕਰਨ ਲਈ ਅਦਾਲਤੀ ਵਰੰਟ ਤੋਂ ਬਿਨ੍ਹਾਂ ਦੋਸ਼ੀ ਨੂੰ ਸਿੱਧਾ ਹੀ ਆਪਣੀ ਹਿਰਾਸਤ ਵਿੱਚ ਲੈ ਸਕੇਗੀ। ਇਸ ਕਾਨੂੰਨ ਨੂੰ ਵਧੇਰੇ ਸਖਤ ਬਣਾਉਣ ਦੇ ਉਦੇਸ਼ ਨਾਲ ਇਹ ਵੀ ਤਹਿ ਕੀਤਾ ਗਿਆ ਹੈ ਕਿ ਅਜਿਹੇ ਅਪਰਾਧਾਂ ਵਿੱਚ ਦੋਸ਼ੀ ਵਿਅਕਤੀਆਂ ਨੂੰ ਜਮਾਨਤ ਵੀ ਨਹੀਂ ਮਿਲੇਗੀ। ਧਾਰਾ 4 ਤਹਿਤ ਕੰਪਨੀਆਂ ਵੱਲੋਂ ਇਸ ਕਾਨੂੰਨ ਦੀ ਉਲੰਘਣਾ ਕੀਤੇ ਜਾਣ ਦੀ ਸੂਰਤ ਵਿੱਚ ਸਬੰਧਤ ਕੰਪਨੀਆਂ ਦੇ ਨੁਮਾਇੰਦੇ ਅਜਿਹੇ ਅਪਰਾਧਾਂ ਲਈ ਜ਼ਿੰਮੇਵਾਰ ਠਹਿਰਾਏ ਜਾਣਗੇ ਤੇ ਬਣਦੀ ਸਜ਼ਾ ਭੁਗਤਣਗੇ। ਧਾਰਾ 5 ਤਹਿਤ ਅਜਿਹੇ ਕੇਸਾਂ ਦੀ ਸੁਣਵਾਈ ਕਰਨ ਦਾ ਅਧਿਕਾਰ ਨਿਆਇਕ ਮੈਜਿਸਟ੍ਰੇਟ ਭਾਵ ਜੱਜਾਂ ਜਾਂ ਸ਼ੈਸ਼ਨਜ਼ ਜੱਜਾਂ ਨੂੰ ਹੀ ਹੋਵੇਗਾ।

ਇਸ ਕਾਨੂੰਨ ਦੀ ਧਾਰਾ 6 ਵਿਚਲੀ ਵਿਵਸਥਾ ਤਹਿਤ ਸੂਬਾ ਸਰਕਾਰ ਇੱਕ ਜਾਂ ਇੱਕ ਤੋਂ ਵੱਧ ਥਾਣਿਆਂ ਦੇ ਇਲਾਕੇ ਵਿੱਚ ਘੱਟੋ-ਘੱਟ ਇੰਸਪੈਕਟਰ ਪੱਧਰ ਦਾ ਵਿਜੀਲੈਂਸ ਅਧਿਕਾਰੀ ਨਿਯੁਕਤ ਕਰੇਗੀ ਜਿਸ ਦਾ ਕੰਮ ਸਿਰਫ਼ ਇਸ ਕਾਨੂੰਨ ਤਹਿਤ ਹੋਣ ਵਾਲੇ ਜ਼ੁਰਮਾਂ ਨੂੰ ਰੋਕਣਾ ਜਾਂ ਉਨ੍ਹਾਂ ਦਾ ਪਤਾ ਲਾ ਕੇ ਦੋਸ਼ੀਆਂ ਨੂੰ ਅਦਾਲਤਾਂ ਵਿਚੋਂ ਢੁਕਵੀਂ ਸਜ਼ਾ ਦਿਵਾਉਣਾ ਹੀ ਹੋਵੇਗਾ। ਇਸ ਕਾਨੂੰਨ ਦੀ ਧਾਰਾ 7 ਤਹਿਤ ਸ਼ੱਕੀ ਥਾਵਾਂ ਦੀ ਤਲਾਸ਼ੀ ਲੈਣ ਅਤੇ ਸਬੰਧਤ ਅਪਰਾਧ ਵਿੱਚ ਵਰਤੀਆਂ ਚੀਜ਼ਾਂ ਨੂੰ ਕਬਜੇ ਵਿੱਚ ਲੈ ਕੇ ਅਦਾਲਤ ਵਿਚ ਪੇਸ਼ ਕਰਨ ਬਾਰੇ ਦਰਜ ਕੀਤਾ ਗਿਆ ਹੈ। ਇਸੇ ਤਰ੍ਹਾਂ ਧਾਰਾ 8-9-10 ਵਿੱਚ ਆਮ ਕਾਰਵਾਈਆਂ ਚਲਾਉਣ ਬਾਰੇ ਦੱਸਿਆ ਗਿਆ ਹੈ ਜਦੋਂ ਕਿ ਧਾਰਾ 11 ਵਿੱਚ ਮਹੱਤਵਪੂਰਨ ਵਿਵਸਥਾ ਕੀਤੀ ਹੋਈ ਹੈ, ਜਿਸ ਵਿਅਕਤੀ ਨੂੰ ਇਸ ਕਾਨੂੰਨ ਤਹਿਤ ਸਜ਼ਾ ਦਿੱਤੀ ਜਾ ਚੁੱਕੀ ਹੋਵੇ ਉਸ ਬਾਰੇ ਪੂਰੇ ਵੇਰਵੇ ਸਮੇਤ ਸਥਾਨਕ ਅਖਬਾਰਾਂ ਵਿੱਚ/ਮੀਡੀਏ ਵਿੱਚ ਇਸ ਸੰਬੰਧੀ ਪ੍ਰਕਾਸ਼ਨਾਵਾਂ ਕਰਵਾਈਆਂ ਜਾਣ ਤਾਂ ਜੋ ਉਸ ਬੰਦੇ ਦੇ ਕਿਰਦਾਰ ਬਾਰੇ ਇਲਾਕੇ ਦੇ ਲੋਕਾਂ ਨੂੰ ਜਾਣਕਾਰੀ ਹੋ ਸਕੇ ਤੇ ਉਹ ਉਸ ਦੇ ਚੁੰਗਲ ਵਿੱਚ ਫਸਣ ਤੋਂ ਬਚ ਸਕਣ। ***ਇਸੇ ਤਰ੍ਹਾਂ ਧਾਰਾ 12 ਵਿੱਚ ਪ੍ਰਬੰਧ ਕੀਤਾ ਗਿਆ ਹੈ ਕਿ ਲੋਕਾਂ ਵਿੱਚ ਅੰਧਵਿਸ਼ਵਾਸਾਂ, ਵਹਿਮਾਂ-ਭਰਮਾਂ, ਤਾਂਤਰਿਕਾਂ, ਅਣਮਨੁੱਖੀ ਕਾਰਵਾਈਆਂ, ਅਖੌਤੀ ਕਾਲਾ ਜਾਦੂ ਆਦਿ ਤੋਂ ਬਚ ਕੇ ਰਹਿਣ ਅਤੇ ਵਿਗਿਆਨਕ ਸੋਚ ਬਣਾ ਕੇ ਡਾਕਟਰੀ ਇਲਾਜ-ਪ੍ਰਣਾਲੀ ਵੱਲ ਪ੍ਰੇਰਤ ਕਰਨ ਲਈ ਜਾਗਰੂਕਤਾ ਮੁਹਿੰਮਾਂ ਚਲਾਈਆਂ ਜਾਣ।*** ਇਸ ਤੋਂ ਅੱਗੇ ਧਾਰਾ 13 ਤੋਂ 16 ਵਿੱਚ ਆਮ ਕਾਰਵਾਈਆਂ ਚਲਾਉਣ ਲਈ ਲੋੜੀਂਦੀਆਂ ਵਿਵਸਥਾਵਾਂ ਕੀਤੀਆਂ ਗਈਆਂ ਹਨ।

ਇਸ ਕਾਨੂੰਨ ਦੇ ਅਖੀਰ ਵਿੱਚ ਇਕ ਅਨੁਸੂਚੀ ਭਾਵ ਸ਼ਡਿਊਲ ਦਰਜ ਹੈ ਜਿਸ ਤਹਿਤ ਵਿਸਥਾਰ ਵਿੱਚ 16 ਤਰ੍ਹਾਂ ਦੀਆਂ ਉਹ ਕਾਰਵਾਈਆਂ ਵਰਣਤ ਹਨ ਜਿੰਨ੍ਹਾਂ ਉੱਪਰ ਇਸ

ਕਾਨੂੰਨ ਦੁਆਰਾ ਪਾਬੰਦੀ ਲਾਈ ਗਈ ਹੈ, ਜਿਵੇਂ ਕੀਮਤੀ ਵਸਤੂਆਂ, ਬਖਸ਼ਿਸ਼ਾਂ ਜਾਂ ਦੱਬੇ ਹੋਏ ਖਜ਼ਾਨੇ ਆਦਿ ਦੀ ਭਾਲ ਵਿੱਚ ਕੋਈ ਅਣਮਨੁੱਖੀ ਬੁਰਾਈ ਜਾਂ ਕਾਲਾ ਜਾਦੂ ਕਰਨਾ ਜਾਂ ਅਜਿਹੇ ਹੀ ਕਾਰਨਾਂ ਕਰਕੇ ਕੋਈ ਜੰਤਰ-ਮੰਤਰ ਕਰਨਾ, ਕਿਸੇ ਵਿਅਕਤੀ ’ਤੇ ਹਮਲਾ ਕਰਨਾ, ਨੰਗੇ ਕਰਕੇ ਤੋਰਨਾ ਜਾਂ ਰੋਜ਼ਾਨਾ ਦੀਆਂ ਗਤੀਵਿਧੀਆਂ ’ਤੇ ਕੋਈ ਰੋਕ ਲਾਉਣਾ ਜਾਂ ਅਜਿਹੇ ਕੰਮਾਂ ਨੂੰ ਉਤਸ਼ਾਹ ਦੇਣਾ। ਇਹ ਐਲਾਨ ਕਰਕੇ ਪ੍ਰਭਾਵ ਪੈਦਾ ਕਰਨਾ ਕਿ ਕੋਈ ਅਦਿੱਖ ਸ਼ਕਤੀ (ਜਿਵੇਂ ਅਖੌਤੀ ਰੂਹ/ ਆਤਮਾ ਆਦਿ) ਕਿਸੇ ਹੋਰ ਦੇ ਸਰੀਰ ਵਿੱਚ ਵੜ ਗਈ ਹੈ ਜਾਂ ਇਹ ਕਹਿ ਕੇ ਦੂਜਿਆਂ ਦੇ ਮਨਾਂ ਵਿਚ ਡਰ ਪੈਦਾ ਕਰਨਾ ਕਿ ਕਿਸੇ ਕੋਲ ਕੋਈ ਅਦਭੁੱਤ ਸ਼ਕਤੀ ਹੈ ਜਾਂ ਇਹ ਧਮਕੀ ਦੇਣਾ ਜਾਂ ਧੋਖਾ ਦੇਣਾ ਕਿ ਜੇਕਰ ਉਸਦੀ ਗੱਲ ਨਾ ਮੰਨੀ ਗਈ ਤਾਂ ਮਾੜੇ ਸਿੱਟੇ ਭੁਗਤਣੇ ਪੈਣਗੇ। ਕਿਸੇ ਦੇ ਸਰੀਰ ਵਿੱਚੋਂ ਅਖੌਤੀ ਭੂਤ-ਪ੍ਰੇਤ-ਬੁਰੀ ਆਤਮਾ ਆਦਿ ਨੂੰ ਬਾਹਰ ਕੱਢਣ ਦੇ ਬਹਾਨੇ ਉਸ ਨੂੰ ਰੱਸਿਆਂ ਜਾਂ ਸੰਗਲਾਂ ਨਾਲ ਨੂੜਨਾ, ਸੋਟੀ ਜਾਂ ਚਾਬੁਕ ਨਾਲ ਕੁੱਟਣਾ, ਜੁੱਤੀਆਂ ਵਾਲਾ ਪਾਣੀ ਪੀਣ ਲਈ ਮਜ਼ਬੂਰ ਕਰਨਾ, ਸਰੀਰ ਨੂੰ ਗਰਮ ਚੀਜ਼ਾਂ ਲਾ ਕੇ ਦਰਦ ਦਾ ਅਹਿਸਾਸ ਕਰਵਾਉਣਾ, ਸੰਭੋਗਿਕ ਕਿਰਿਆ ਕਰਨ ਲਈ ਮਜ਼ਬੂਰ ਕਰਨਾ, ਅਣਮਨੁੱਖੀ ਹਰਕਤਾਂ ਕਰਨੀਆਂ, ਪਿਸ਼ਾਬ ਜਾਂ ਟੱਟੀ ਜ਼ਬਰਦਸਤੀ ਕਿਸੇ ਦੇ ਮੂੰਹ ਵਿੱਚ ਪਾਉਣਾ ਜਾਂ ਅਜਿਹੇ ਹੀ ਹੋਰ ਕੰਮ ਕਰਨਾ। ਕਿਸੇ ਵਿਅਕਤੀ ਨੂੰ ‘ਸਰਾਪਿਆ ਹੋਇਆ’, ‘ਮਾੜੀ ਕਿਸਮਤ ਵਾਲਾ’, ‘ਡਾਇਣ’, ‘ਸ਼ੈਤਾਨ’ ਆਦਿ ਪ੍ਰਚਾਰ ਕੇ ਉਸ ਦਾ ਜਿਉਣਾ ਦੁੱਭਰ ਕਰ ਦੇਣਾ। ਕਿਸੇ ਅਖੌਤੀ ‘ਭੂਤ’ ਨੂੰ ਉਕਸਾ ਕੇ ਜਾਂ ਮੰਤਰ ਪੜ੍ਹ ਕੇ ਜਾਂ ‘ਭੂਤੀਆ ਵਿਵਹਾਰ’ ਕਰਕੇ ਲੋਕਾਂ ਦੇ ਮਨਾਂ ਵਿੱਚ ਦਹਿਸ਼ਤ ਪੈਦਾ ਕਰਨਾ। ਡਾਕਟਰੀ ਇਲਾਜ ਤੋਂ ਭੜਕਾ ਕੇ ਮੰਤਰਾਂ-ਟੋਟਕਿਆਂ ਵਾਲੇ ਪਾਸੇ ਜਾਣ ਲਈ ਪ੍ਰੇਰਤ ਕਰਨਾ। ਕਾਲਾ ਜਾਦੂ ਜਾਂ ਅਜਿਹੀਆਂ ਦੂਜੀਆਂ ਹਰਕਤਾਂ ਨਾਲ ਕਿਸੇ ਦਾ ਆਰਥਿਕ ਨੁਕਸਾਨ ਕਰਨਾ। ‘ਪੁਨਰ-ਜਨਮ’ ਦਾ ਬਹਾਨਾ ਬਣਾ ਕੇ ਆਪਣੇ ਆਪ ਨੂੰ ਕਿਸੇ ਭਗਤ/ਭਗਤਣੀ ਦਾ ਪਤੀ/ਪਤਨੀ ਜਾਹਰ ਕਰਕੇ ਉਸ ਨਾਲ ਸੰਭੋਗਿਕ ਗਤੀਵਿਧੀਆਂ ਕਰਨੀਆਂ। ਬੱਚਿਆਂ ਦਾ ਇਲਾਜ ਕਰਨ ਦੇ ਨਾਮ ’ਤੇ ਉਨ੍ਹਾਂ ਨੂੰ ਕੰਡਿਆਂ ਉੱਤੇ ਸੁੱਟਣਾ ਜਾਂ ਉੱਚੀਆਂ ਥਾਵਾਂ ਤੋਂ ਨੀਚੇ ਸੁੱਟਣ ਵਰਗੀਆਂ ਹਰਕਤਾਂ ਕਰਕੇ ਬੱਚਿਆਂ ਨੂੰ ਸਰੀਰਕ ਨੁਕਸਾਨ ਪਹੁੰਚਾਉਣਾ ਜਾਂ ਅਜਿਹਾ ਕਰਨ ਲਈ ਦੂਜਿਆਂ ਨੂੰ ਪ੍ਰੇਰਿਤ ਕਰਨਾ। ਬੁਰੀਆਂ ਹਰਕਤਾਂ ਰਾਹੀਂ ਔਰਤਾਂ ਨੂੰ ਨਹਿਸ ਕਰਾਰ ਦੇ ਕੇ ਧੱਕੇ ਨਾਲ ਇਕਾਂਤਵਾਸ ਕਰਨਾ, ਪਿੰਡ ਵਿੱਚ ਵਾਪਿਸ ਵੜਨ ਤੋਂ ਰੋਕਣਾ ਜਾਂ ਮਾਹਵਾਰੀ ਦੌਰਾਨ ਜਾਂ ਜਣੇਪੇ ਤੋਂ ਬਾਅਦ ਔਰਤਾਂ ਨਾਲ ਭੇਦ-ਭਾਵ ਕਰਨਾ, ਪੂਜਾ ਆਦਿ ਦੀ ਆੜ ਵਿੱਚ ਔਰਤਾਂ ਨੂੰ ਨਿਰਵਸਤਰ ਕਰਕੇ ਘੁੰਮਾਉਣਾ। ਪਸ਼ੂਆਂ ਦੀ ਗਰਦਨ ’ਤੇ ਦੰਦੀ ਵੱਢ ਕੇ ਮਾਰਨ ਵਾਲੀ ਰਸਮ ਕਰਨ ਲਈ ਮਜ਼ਬੂਰ ਕਰਨਾ। ਧਾਰਮਿਕ ਯਾਤਰਾਵਾਂ, ਤਿਉਹਾਰਾਂ ਆਦਿ ਦੇ ਮੌਕੇ ’ਤੇ ਕਿਸੇ ਨੂੰ ਅੱਗ ’ਤੇ ਤੁਰਨ ਲਈ ਮਜ਼ਬੂਰ ਕਰਨਾ। ਸਰੀਰ ਦੇ ਕਿਸੇ ਅੰਗ ਵਿਚੋਂ ਲੋਹੇ ਦੀਆਂ ਸਲਾਖਾਂ ਲੰਘਾਉਣੀਆਂ, ਇਸੇ ਤਰ੍ਹਾਂ ਕੁੱਤੇ ਦੇ ਵੱਢੇ, ਸੱਪ ਜਾਂ ਠੂੰਹੇਂ ਦੇ ਡੰਗੇ ਲੋਕਾਂ ਨਾਲ ਡਾਕਟਰੀ ਇਲਾਜ ਦੀ ਬਜਾਏ ਜਾਦੂ-ਟੋਟਕਿਆਂ, ਤੰਤਰ-ਮੰਤਰ ਵਰਗੀਆਂ ਹਰਕਤਾਂ ਕਰਨੀਆਂ।

ਪੰਜਾਬ ਵਿੱਚ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਨੇ ਸ਼ੁਰੂ ਕੀਤੀ ਹੋਈ ਅੰਧਵਿਸ਼ਵਾਸਾਂ ਵਿਰੁੱਧ ਕਾਨੂੰਨ ਬਣਵਾਉਣ ਦੀ ਮੁਹਿੰਮ ਵਜੋਂ ਪੰਜਾਬ ਦੇ ਕੁੱਝ ਵਿਧਾਇਕਾਂ ਰਾਹੀਂ ਪੰਜਾਬ ਵਿਧਾਨ ਸਭਾ ਦੇ ਸ਼ੈਸ਼ਨ ਦੌਰਾਨ ਸਦਨ ਤੋਂ ਪੰਜਾਬ ਸਰਕਾਰ ਨੂੰ ਪੁਰ-ਜ਼ੋਰ ਸਿਫ਼ਾਰਸ਼ ਕਰਵਾ ਕੇ ਛੱਤੀਸਗੜ੍ਹ ਤੇ ਮਹਾਰਾਸ਼ਟਰ ਸਰਕਾਰਾਂ ਵੱਲੋਂ ਪਹਿਲਾਂ ਹੀ ਬਣਾਏ ਹੋਏ ਕਾਨੂੰਨ ਦੀ ਤਰਜ਼ ’ਤੇ ਪੰਜਾਬ ਵਿੱਚ ਵੀ ਅਜਿਹਾ ਕਾਨੂੰਨ ਬਣਾਉਣ ਸਬੰਧੀ ਬਣਦੀ ਕਾਰਵਾਈ ਕਰਨ ਵਾਸਤੇ ਹੁਣ ਤੱਕ ਤਿੰਨ ਵਾਰ ਮਤਾ ਨੰਬਰ 2/121 ਮਿਤੀ : 22-03-2018, ਮਤਾ ਨੰਬਰ 7/193 ਮਿਤੀ : 22-03-2018 ਅਤੇ ਮਤਾ ਨੰਬਰ 1/228 ਮਿਤੀ : 14-02-2019 ਨੂੰ ਪਾਸ ਕਰਵਾਉਣ ਵਿੱਚ ਸਫ਼ਲਤਾ ਹਾਸਲ ਕੀਤੀ ਹੈ। ਇਸ ਤਰ੍ਹਾਂ ਅੰਧਵਿਸ਼ਵਾਸਾਂ ਵਿਰੁੱਧ ਕਾਨੂੰਨ ਬਣਾਉਣ ਦੀ ਮੁਹਿੰਮ ਵਿਚ ਪਹਿਲਾ ਪੜਾਅ ਪੂਰਾ ਕਰ ਲਿਆ ਗਿਆ ਹੈ ਅਤੇ ਹੁਣ ਸਾਰੇ ਪੰਜਾਬ ਵਾਸੀਆਂ ਤੋਂ ਉਮੀਦ ਕੀਤੀ ਜਾਂਦੀ ਹੈ ਕਿ ਆਪੋ-ਆਪਣੇ ਇਲਾਕੇ ਦੇ ਵਿਧਾਇਕਾਂ/ਮੰਤਰੀਆਂ ’ਤੇ ਲੋਕ-ਸ਼ਕਤੀ ਦਾ ਦਬਾਅ ਬਣਾ ਕੇ ਪੰਜਾਬ ਦੀ ਸੂਬਾ ਸਰਕਾਰ ਨੂੰ ਅੰਧਵਿਸ਼ਵਾਸਾਂ ਵਿਰੁੱਧ ਕਾਨੂੰਨ ਬਣਾਉਣ ਲਈ ਮਜਬੂਰ ਕਰੀਏ।

**97792-11000**

*ਪੰਨਾ 37 ਦਾ ਬਾਕੀ...*

ਇਸ ਨੂੰ ਨਜ਼ਰ ਅੰਦਾਜ ਕੀਤਾ ਹੈ ਤੇ ਹੁਣ ਵੀ ਇਸ ਨੀਤੀ ਦੀ ਧਾਰਾ (20.11) ਅੰਦਰ ਉਚੇਰੀ ਸਿੱਖਿਆ ਲਈ ਪੀ.ਪੀ.ਪੀ ਮਾਡਲ ਨੂੰ ਉਤਸਾਹਿਤ ਕਰਨ ਲਈ ਕਿਹਾ ਗਿਆ ਹੈ ਅਤੇ ਪੂੰਜੀ ਨਿਵੇਸ਼ ਵਾਲੀ ਧਾਰਾ (25.6) ਅੰਦਰ ਸਮੁੱਚੀ ਸਿੱਖਿਆ ਲਈ ਸਰਗਰਮੀ ਨਾਲ ਨਿੱਜੀ ‘ਪਰ-ਉਪਕਾਰੀ’ ਸੰਸਥਾਵਾਂ (ਭਾਵ ਕਾਰਪੋਰੇਟੀ ਪਰਉੱਪਕਾਰ) ਦੀ ਸਮੂਲੀਅਤ ਕਰਵਾਉਣ ਦਾ ਸੱਦਾ ਦਿੱਤਾ ਗਿਆ ਹੈ। ਮਤਲਬ ਪੂੰਜੀ ਨਿਵੇਸ ਦੇ ਟੀਚੇ ਨੂੰ ਪੂਰਾ ਕਰਨ ਦਾ ‘ਰਾਹ’ ਦੱਸ ਦਿੱਤਾ ਹੈ।

**98145 35005**

# ਪੈਗਾਸਸ ਜਾਸੂਸੀ

**ਗੁਰਪ੍ਰੀਤ**

ਪੈਗਾਸਸ ਇੱਕ ਸਾਫ਼ਟਵੇਅਰ ਹੈ, ਜਿਹੜਾ ਜਾਸੂਸੀ ਕਰਨ ਦੇ ਕੰਮ ਆਉਂਦਾ। ਜਾਸੂਸੀ ਕਰਨ ਵਾਸਤੇ ਸਰਕਾਰਾਂ ਵੱਲੋਂ ਇਸ ਨੂੰ ਹਥਿਆਰ ਬਣਾਇਆ ਜਾਂਦਾ। ਦੁਨੀਆਂ ਦੇ ਕਈ ਮੁਲਕਾਂ ਦੀਆਂ ਸਰਕਾਰਾਂ ਨੇ ਪੈਗਾਸਸ ਨੂੰ ਖਰੀਦਿਆ ਹੈ ਅਤੇ ਉਹ ਇਸ ਦੀ ਵਰਤੋਂ ਕਰਕੇ ਕਈਆਂ ਦੀ ਜਾਸੂਸੀ ਕਰ ਰਹੀਆਂ ਹਨ। ਜਦੋਂ ਭਾਰਤ ਵਿੱਚ ਇਸ ਦਾ ਖੁਲਾਸਾ 'ਦੀ ਵਾਇਰ' ਦੇ ਵੱਲੋਂ ਕੀਤਾ ਗਿਆ ਤਾਂ ਚਾਰੇ ਪਾਸੇ ਹਫ਼ੜਾ-ਦਫ਼ੜੀ ਮਚ ਗਈ। 'ਦੀ ਵਾਇਰ' ਦਾ ਦਾਅਵਾ ਹੈ ਕਿ ਭਾਰਤ ਦੇ ਕਈ ਪੱਤਰਕਾਰਾਂ, ਸਿਆਸੀ ਹਸਤੀਆਂ ਤੋਂ ਇਲਾਵਾ ਸਮਾਜਿਕ ਕਾਰਕੂੰਨਾਂ, ਵਿਦਿਆਰਥੀ ਆਗੂਆਂ ਅਤੇ ਕਈ ਸਰਕਾਰ ਦੇ ਵਿਰੋਧੀ ਲੋਕਾਂ ਦੇ ਫੋਨ ਨੂੰ ਹੈਕ ਕੀਤਾ ਗਿਆ ਅਤੇ ਜਾਸੂਸੀ ਕੀਤੀ ਗਈ। 'ਦੀ ਵਾਇਰ' ਸਮੇਤ ਦੁਨੀਆਂ ਦੇ ਦਰਜਨ ਤੋਂ ਵੱਧ ਮੀਡੀਆ ਅਦਾਰਿਆਂ ਨੇ 'ਪੈਗਾਸਸ ਸਾਫ਼ਟਵੇਅਰ' ਦੀ ਪੜਤਾਲ ਕੀਤੀ ਅਤੇ ਇਸ ਦੇ ਖ਼ੁਫੀਆ ਰਾਜ ਦਾ ਪਤਾ ਲਗਾਇਆ। ਕਈ ਸਿਆਸੀ ਧਿਰਾਂ ਨੇ ਇਸ ਵਿਰੁੱਧ ਆਵਾਜ਼ ਬੁਲੰਦ ਕਰਨੀ ਸ਼ੁਰੂ ਕਰ ਦਿੱਤੀ। ਦੂਜੇ ਪਾਸੇ, ਭਾਰਤ ਸਰਕਾਰ ਦਾ ਦਾਅਵਾ ਹੈ ਕਿ ਉਨ੍ਹਾਂ ਨੇ ਕਿਸੇ ਦੀ ਜਾਸੂਸੀ ਨਹੀਂ ਕਰਵਾਈ ਅਤੇ ਨਾ ਹੀ ਉਹ ਅਜਿਹਾ ਕਰਨ ਦੀ ਤਾਕ ਵਿਚ ਹੈ।

ਕੀ ਹਕੂਮਤ ਦੇ ਇਸ ਦਾਅਵੇ ਜਾਂ ਫਿਰ ਬਿਆਨ ਨੂੰ ਸੱਚ ਮੰਨ ਕੇ ਪੈਗਾਸਸ ਸਾਫ਼ਟਵੇਅਰ ਜਾਸੂਸੀ ਕਾਂਡ ਦਾ ਪਿੱਛਾ ਛੱਡ ਦੇਣਾ ਚਾਹੀਦਾ ਹੈ? ਇਹ ਸਵਾਲ ਅਸੀਂ ਇਸ ਲਈ ਕਰ ਰਹੇ ਹਾਂ, ਕਿਉਂਕਿ ਸਰਕਾਰ ਪੱਖੀ ਮੀਡੀਏ ਨੇ ਪੈਗਾਸਸ ਸਾਫ਼ਟਵੇਅਰ ਜਾਸੂਸੀ ਕਾਂਡ ਨੂੰ ਗਾਇਬ ਹੀ ਕਰ ਦਿੱਤਾ ਹੋਇਆ ਹੈ ਅਤੇ ਇਸ ਦਾ ਪਿੱਛਾ ਇੰਝ ਛੱਡ ਦਿੰਤਾ ਹੈ, ਜਿਵੇਂ ਇਹ ਕੋਈ ਮੁੱਦਾ ਹੀ ਨਾ ਹੋਵੇ। ਦਰਅਸਲ, ਭਾਰਤ ਦੇ ਅੰਦਰ ਜਦੋਂ ਵੀ ਕੋਈ ਅਜਿਹਾ ਮਸਲਾ ਜਾਂ ਲੋਕ ਆਪਣੇ ਹੱਕਾਂ ਲਈ ਸੜਕਾਂ 'ਤੇ ਆਉਂਦੇ ਹਨ ਤਾਂ ਗੋਦੀ ਮੀਡੀਆ ਇਸ ਸਭ ਨੂੰ ਕਵਰ ਕਰਨ ਦੀ ਬਜਾਏ, 'ਹਿੰਦੂ-ਮੁਸਲਿਮ' ਡਿਬੇਟਾਂ ਕਰਨ ਦੇ ਵਿੱਚ ਰੁੱਝ ਜਾਂਦਾ ਹੈ।

ਪੈਗਾਸਸ, ਇਜ਼ਰਾਈਲੀ ਸਾਫ਼ਟਵੇਅਰ ਹੈ। ਪੈਗਾਸਸ ਸਾਫ਼ਟਵੇਅਰ, ਜਿਸ ਦੇ ਵੀ ਫ਼ੋਨ ਵਿਚ ਵੜ ਜਾਂਦਾ ਹੈ, ਉਹਦਾ ਅਗਲਾ ਪਿਛਲਾ ਡਾਟਾ ਸਾਰਾ ਆਪਣੀ ਮੁੱਠੀ ਵਿੱਚ ਕਰ ਲੈਂਦਾ ਹੈ। ਪੈਗਾਸਸ ਸਾਫ਼ਟਵੇਅਰ ਬਣਾਉਣ ਵਾਲੀ ਇਜਰਾਈਲ ਦੀ ਕੰਪਨੀ ਐੱਨ.ਐੱਸ.ਓ. ਦਾ ਦਾਅਵਾ ਹੈ ਕਿ ਉਹ ਇਹ ਸਾਫ਼ਟਵੇਅਰ ਸਰਕਾਰਾਂ ਜਾਂ ਫਿਰ ਸਰਕਾਰੀ ਏਜੰਸੀਆਂ ਨੂੰ ਵੇਚਦੀ ਹੈ ਤਾਂ ਜੋ ਅੱਤਵਾਦ ਨੂੰ ਠੱਲ੍ਹ ਪਾਈ ਜਾ ਸਕੇ। ਅੱਤਵਾਦ ਪੂਰੀ ਦੁਨੀਆਂ ਦਾ ਗੰਭੀਰ ਮਸਲਾ ਹੈ ਅਤੇ ਇਸ 'ਤੇ ਪੂਰੀ ਦੁਨੀਆਂ ਦੀਆਂ ਸਰਕਾਰਾਂ ਹੀ ਕੰਮ ਕਰ ਰਹੀਆਂ ਹਨ। ਭਾਰਤ ਦੇ ਅੰਦਰ ਅੱਤਵਾਦ ਨੂੰ ਅਖੌਤੀ ਕਾਬੂ ਕਰਨ ਵਾਸਤੇ ਮੋਦੀ ਸਰਕਾਰ ਵੱਲੋਂ ਨੋਟਬੰਦੀ ਤੋਂ ਲੈ ਕੇ, ਸਰਜੀਕਲ ਸਟਰਾਈਕ ਅਤੇ ਜੰਮੂ ਕਸ਼ਮੀਰ ਦੇ ਅੰਦਰੋਂ ਉੱਥੋਂ ਦੇ ਲੋਕਾਂ ਦੇ ਹੱਕ ਖੋਹ ਕੇ ਧਾਰਾ 370 ਅਤੇ 35-ਏ ਖ਼ਤਮ ਕੀਤੀ ਗਈ।

'ਦੀ ਵਾਇਰ' ਸਮੇਤ ਐਨ.ਡੀ. ਟੀ.ਵੀ. ਚੈਨਲ ਦਾ ਦਾਅਵਾ ਹੈ ਕਿ ਭਾਰਤ ਦੇ ਅੰਦਰ ਪੈਗਾਸਸ ਦਾ ਇਸਤੇਮਾਲ ਕਰਕੇ ਹੁਣ ਤੱਕ ਅਣਗਿਣਤ ਪੱਤਰਕਾਰਾਂ ਦੇ ਫ਼ੋਨ ਹੈਕ ਕੀਤੇ ਗਏ ਹਨ। ਇਹ ਫ਼ੋਨ ਹੈਕ ਉਨ੍ਹਾਂ ਪੱਤਰਕਾਰਾਂ ਦੇ ਹੀ ਹੋਏ ਹਨ, ਜਿਨ੍ਹਾਂ ਵੱਲੋਂ ਪਿਛਲੇ ਕੁਝ ਕੁ ਸਮੇਂ ਦੇ ਦੌਰਾਨ ਸਰਕਾਰ ਦੇ ਵਿਰੋਧ ਵਿਚ ਖ਼ਬਰਾਂ ਪ੍ਰਕਾਸ਼ਤ ਕੀਤੀਆਂ ਅਤੇ ਸਟਿੰਗ ਅਪਰੇਸ਼ਨ ਕਰਕੇ ਪਰਦੇ ਫਾਸ਼ ਕੀਤੇ। ਸਰਕਾਰ ਪੱਖੀ ਪੱਤਰਕਾਰਾਂ ਨੂੰ ਕਿਉਂ ਨਹੀਂ ਇਸ ਪੈਗਾਸਸ ਨੇ ਕੁਝ ਕਿਹਾ?

ਸਮੂਹ ਸਿਆਸੀ ਪਾਰਟੀਆਂ ਵੱਲੋਂ ਇਸ ਵੇਲੇ ਸਰਕਾਰ ਦੇ ਵਿਰੁੱਧ ਤਿੱਖਾ ਧਾਵਾ ਬੋਲ ਦਿੱਤਾ ਗਿਆ ਹੈ ਅਤੇ ਪਿਛਲੇ ਦਿਨੀਂ ਸੁਪਰੀਮ ਕੋਰਟ 'ਚ ਵੀ ਇਸ ਮਸਲੇ 'ਤੇ ਸੁਣਵਾਈ ਹੋਈ, ਜਿਸ ਵਿੱਚ ਕੋਰਟ ਨੇ ਦੱਬ ਕੇ ਸਰਕਾਰ ਦੀ ਆਲੋਚਨਾ ਕਰਦਿਆਂ ਇਸ 'ਤੇ ਰਿਪੋਰਟ ਦੇਣ ਲਈ ਕਿਹਾ ਹੈ।

ਪੈਗਾਸਸ ਨੂੰ ਖ਼ਰੀਦਣ ਵਾਸਤੇ ਇਜਰਾਈਲ ਦੀ ਕੰਪਨੀ ਐੱਨ.ਐੱਸ.ਓ. ਨੇ ਕੁਝ ਰਕਮ ਰੱਖੀ ਹੋਈ ਹੈ ਅਤੇ ਉਕਤ ਰਕਮ ਭਰ ਕੇ ਕਿਸੇ ਵੀ ਦੇਸ਼ ਦੀ ਸਰਕਾਰ ਸਾਫ਼ਟਵੇਅਰ ਨੂੰ ਖ਼ਰੀਦ ਸਕਦੀ ਹੈ। ਸਾਡੇ ਦੇਸ਼ ਦੀ ਸਰਕਾਰ ਹੁਣ ਤੱਕ ਇਸ ਸਵਾਲ ਦਾ ਜਵਾਬ ਦੇਣ ਵਿੱਚ ਨਾਕਾਮ ਸਾਬਤ ਹੋਈ ਹੈ ਕਿ ਉਨ੍ਹਾਂ ਪੈਗਾਸਸ ਨੂੰ ਖਰੀਦਿਆ ਹੈ ਜਾਂ ਨਹੀਂ? 'ਦੀ ਵਾਇਰ' ਦੀ ਖ਼ਬਰ ਮੁਤਾਬਿਕ ਦਾਅਵਾ ਹੈ ਕਿ ਜਿਸ ਤਰੀਕੇ ਦੇ ਨਾਲ ਪੈਗਾਸਸ ਰਾਹੀਂ ਫ਼ੋਨ ਹੈਕ ਕਰਕੇ ਸਿਆਸਤਦਾਨਾਂ, ਪੱਤਰਕਾਰਾਂ ਅਤੇ ਸਮਾਜਿਕ ਕਾਰਕੁਨਾਂ ਦੀ ਨਿੱਜੀ ਜਾਣਕਾਰੀ ਹਾਸਲ ਕੀਤੀ ਗਈ, ਕੀ ਇਹ ਜਾਸੂਸੀ ਕਾਂਡ ਮੁਲਕ ਦੀ ਆਜ਼ਾਦੀ ਦਾ ਕਤਲ ਨਹੀਂ ਹੈ?

ਇਜ਼ਰਾਈਲ ਦੀ ਕੰਪਨੀ ਐੱਨ.ਐੱਸ.ਓ. ਜਿਸ ਨੇ

ਪੈਗਾਸਸ ਨੂੰ ਬਣਾਇਆ ਹੈ, ਉਹਦਾ ਦਾਅਵਾ ਹੈ ਕਿ ਉਹ ਪੈਗਾਸਸ ਸਾਫ਼ਟਵੇਅਰ ਦੇ ਲਾਇਸੈਂਸ ਲਈ ਸਾਲਾਨਾ 60 ਕਰੋੜ ਰੁਪਏ ਲੈਂਦੀ ਹੈ। ਇਕ ਲਾਇਸੈਂਸ ਦੇ ਨਾਲ ਕਰੀਬ 50 ਫ਼ੋਨ ਹੈਕ ਕੀਤੇ ਜਾ ਸਕਦੇ ਹਨ। ਭਾਰਤ ਦੇ ਅੰਦਰ 'ਦੀ ਵਾਇਰ' ਦੀ ਰਿਪੋਰਟ ਦੇ ਮੁਤਾਬਕ 300 ਦੇ ਕਰੀਬ ਵੱਖ-ਵੱਖ ਪੱਤਰਕਾਰਾਂ, ਸਮਾਜਿਕ ਕਾਰਕੁਨਾਂ ਤੋਂ ਇਲਾਵਾ ਸਿਆਸੀ ਹਸਤੀਆਂ ਦੇ ਫ਼ੋਨ ਹੈਕ ਕੀਤੇ ਗਏ। ਹੁਣ ਸਵਾਲ ਇਹ ਵੀ ਹੈ ਕਿ ਆਜ਼ਾਦ ਮੁਲਕ ਦੇ ਅੰਦਰ ਰਹਿ ਰਹੇ ਇਨ੍ਹਾਂ ਸਭ ਲੋਕਾਂ ਦੇ ਜੋ ਫੋਨ ਹੈਕ ਕੀਤੇ ਗਏ, ਉਨ੍ਹਾਂ ਦੇ ਫ਼ੋਨ ਹੈਕ ਕਰਨ ਵਾਸਤੇ ਕਰੀਬ 6 ਪੈਗਾਸਸ ਸਾਫ਼ਟਵੇਅਰ ਮੰਗਵਾਏ ਗਏ ਹੋਣਗੇ, ਇਸ ਵਾਸਤੇ ਹਾਕਮਾਂ ਕੋਲ ਪੈਸਾ ਕਿੱਥੋਂ ਆਇਆ ਹੋਵੇਗਾ ?

ਭਾਰਤ ਵਿਚ ਹਾਲੇ ਸਰਕਾਰ ਜਾਂਚ ਵਾਸਤੇ ਤਿਆਰ ਨਹੀਂ ਹੋਈ। ਵੈਸੇ, ਭਾਰਤ ਸਰਕਾਰ ਨੇ ਸਿੱਧੇ ਸ਼ਬਦਾਂ ਵਿੱਚ ਹੀ ਕਹਿ ਦਿੱਤਾ ਹੋਇਆ ਹੈ ਕਿ ਪੈਗਾਸਸ 'ਤੇ ਐਵੇ ਵਿਰੋਧੀ ਰੌਲਾ ਪਾ ਰਹੇ ਹਨ, ਕਿਸੇ ਨਾਲ ਕੁਝ ਨਹੀਂ ਹੋਇਆ। ਦੂਜੇ ਪਾਸੇ ਜੇਕਰ ਅਸੀਂ ਪੈਗਾਸਸ ਸਾਫ਼ਟਵੇਅਰ ਬਣਾਉਣ ਵਾਲੀ ਇਜ਼ਰਾਈਲ ਦੀ ਕੰਪਨੀ ਐਨ.ਐੱਸ.ਓ. ਦੀ ਮੰਨ ਲਈਏ ਤਾਂ, ਉਨ੍ਹਾਂ ਦਾ ਦਾਅਵਾ ਹੈ ਕਿ ਉਹ ਆਪਣਾ ਸਾਫ਼ਟਵੇਅਰ ਸਿਰਫ ਦੁਨੀਆਂ ਦੇ ਵੱਖ-ਵੱਖ ਦੇਸ਼ਾਂ ਦੀਆਂ ਸਰਕਾਰਾਂ ਨੂੰ ਹੀ ਵੇਚਦੀ ਹੈ। ਮਹਾਰਾਸ਼ਟਰ ਸਰਕਾਰ ਨੇ ਕੇਂਦਰ ਨੂੰ ਸਵਾਲ ਪੁੱਛਿਆ ਹੈ ਕਿ ਜੇਕਰ ਸੱਚਮੁੱਚ ਅਜਿਹੀ ਗੱਲ ਹੈ ਤਾਂ ਭਾਰਤ ਵਿੱਚ 300 ਲੋਕਾਂ ਦੀ ਜਾਸੂਸੀ ਕਰਨ ਲਈ ਕਰੋੜਾਂ ਰੁਪਏ ਕਿਸ ਨੇ ਖਰਚ ਕੀਤੇ ? ਕੀ ਭਾਰਤ ਵਰਗਾ ਦੇਸ਼ ਜਾਸੂਸੀ 'ਤੇ ਏਨੀ ਵੱਡੀ ਰਕਮ ਖ਼ਰਚ ਕਰ ਸਕਦਾ ਹੈ ?

ਦੱਸਣਾ ਬਣਦਾ ਹੈ ਕਿ ਸੰਸਦ ਦੇ ਮਾਨਸੂਨ ਸੈਸ਼ਨ 'ਚ ਪੈਗਾਸਸ ਜਾਸੂਸੀ ਕਾਂਡ 'ਤੇ ਚਰਚਾ ਹੀ ਨਹੀਂ ਹੋ ਸਕੀ। ਵਿਰੋਧੀਆਂ ਨੇ ਸੰਸਦ ਵਿੱਚ ਪੈਗਾਸਸ, ਖੇਤੀ ਕਾਨੂੰਨਾਂ ਤੋਂ ਇਲਾਵਾ ਹੋਰ ਸਮਾਜਿਕ ਮੁੱਦਿਆਂ 'ਤੇ ਗੱਲਬਾਤ ਕਰਨੀ ਚਾਹੀ, ਪਰ ਸਰਕਾਰ ਦੇ ਵੱਲੋਂ ਆਪਣਾ ਪੱਖ ਪੇਸ਼ ਕਰਕੇ ਕਈ ਫ਼ੈਸਲੇ ਲੈ ਲਏ ਗਏ। ਭਾਰਤ ਦੀ 135 ਕਰੋੜ ਜਨਤਾ ਦੀ ਆਵਾਜ਼ ਦਬਾਈ ਜਾ ਰਹੀ ਹੈ।

'ਵਾਸ਼ਿੰਗਟਨ ਪੋਸਟ' ਤੋਂ ਇਲਾਵਾ ਅਮਰੀਕੀ ਮੀਡੀਆ, ਬ੍ਰਿਟੇਨ ਦੇ ਮੀਡੀਆ ਅਤੇ ਦੁਨੀਆਂ ਦੇ ਕਈ ਮੁਲਕਾਂ ਦੇ ਮੀਡੀਆ ਵੱਲੋਂ ਪਿਛਲੇ ਦਿਨੀਂ ਖੁਲਾਸੇ ਕੀਤੇ ਗਏ ਸਨ ਕਿ ਭਾਰਤ ਸਰਕਾਰ ਨੇ ਇਜ਼ਰਾਈਲ ਸਾਫ਼ਟਵੇਅਰ ਪੈਗਾਸਸ ਨਾਲ ਕਈ ਲੋਕਾਂ ਦੇ ਫੋਨਾਂ ਨੂੰ ਹੈਕ ਕੀਤਾ ਹੈ।

ਜੇਕਰ ਅਸੀਂ ਪੈਗਾਸਸ 'ਤੇ ਥੋੜ੍ਹੇ ਸ਼ਬਦਾਂ ਵਿਚ ਪਾਠਕਾਂ ਨੂੰ ਦੱਸਣਾ ਚਾਹੀਏ ਕਿ ਇਹ ਪੈਗਾਸਸ ਸਾਫ਼ਟਵੇਅਰ ਕੀ ਹੈ ਅਤੇ ਕਿਵੇਂ ਕੰਮ ਕਰਦਾ ਹੈ ਤਾਂ ਇਹ ਕਿਹਾ ਜਾ ਸਕਦਾ ਕਿ ਇਸ ਸਾਫ਼ਟਵੇਅਰ ਰਾਹੀਂ ਕਿਸੇ ਵੀ ਵਿਅਕਤੀ ਦਾ ਫ਼ੋਨ ਹੈਕ ਕਰਕੇ ਉਹਦੇ ਕੀਤੇ ਜਾ ਰਹੇ ਕਾਰਜਾਂ 'ਤੇ ਨਿਗਾਹ ਰੱਖੀ ਜਾ ਸਕਦੀ ਹੈ। ਇਹ ਸਾਫ਼ਟਵੇਅਰ ਫ਼ੋਨ ਬੰਦ ਕਰਨ ਤੋਂ ਬਾਅਦ ਵੀ ਆਪਣਾ ਕਾਰਜ ਕਰਦਾ ਰਹਿੰਦਾ ਹੈ ਅਤੇ ਵਿਅਕਤੀ ਨੂੰ ਬਿਨ੍ਹਾਂ ਦੱਸੇ ਹੀ ਫੋਟੋਆਂ ਕਲਿੱਕ ਕਰ ਲੈਂਦਾ ਹੈ। ਇਸ ਤੋਂ ਇਲਾਵਾ ਇਸ ਪੈਗਾਸਸ ਸਾਫਟਵੇਅਰ ਨੂੰ ਸਰਕਾਰ ਜਾਂ ਫਿਰ ਏਜੰਸੀ ਵੱਲੋਂ ਸ਼ੱਕੀ ਵਿਅਕਤੀ ਦੇ ਫ਼ੋਨ ਵਿਚ ਮਿਸਡ-ਕਾਲ ਤੋਂ ਇਲਾਵਾ ਫ਼ੋਨ ਸੁਨੇਹੇ, ਵਟਸਐਪ ਜਾਂ ਫਿਰ ਹੋਰ ਵੀ ਸੋਸ਼ਲ ਸਾਈਟਾਂ ਜ਼ਰੀਏ ਬਗੈਰ ਵਿਅਕਤੀ ਦੀ ਆਗਿਆ ਤੋਂ ਇੰਸਟਾਲ ਕੀਤਾ ਜਾ ਸਕਦਾ ਹੈ। ਖ਼ੈਰ, ਭਾਰਤ ਵਿਚ ਇਸ ਸਾਫ਼ਟਵੇਅਰ ਦੇ ਜ਼ਰੀਏ ਜੋ ਜਾਸੂਸੀ ਹੋਣ ਦੀ ਗੱਲ ਹੋ ਰਹੀ ਹੈ ਉਹਦਾ ਪਰਦਾ ਫ਼ਾਸ਼ ਹੋਣਾ ਜ਼ਰੂਰੀ ਹੈ। ਕਿਉਂਕਿ ਮੁਲਕ ਵਿੱਚ ਇਹ ਲੋਕਾਂ ਦੀ ਸੁਰੱਖਿਆ ਦੇ ਨਾਲ ਜੁੜਿਆ ਮਸਲਾ ਹੈ।

75083-25934

## ਗਲਤੀ ਦੀ ਦਰੁਸਤੀ

ਪਾਠਕ ਦੋਸਤੋ, 'ਤਰਕਸ਼ੀਲ' ਦੇ ਮਈ-ਜੂਨ 2021 ਅੰਕ ਵਿੱਚ ਰੈਗੂਲਰ ਕਾਲਮ 'ਆਓ ਵਿਗਿਆਨਕ ਕਾਰਣ ਜਾਣੀਏ' ਦੀ ਲਿਖਤ ਵਿੱਚ ਇੱਕ ਗਲਤੀ ਰਹਿ ਗਈ ਸੀ ਜੋ ਇੱਕ ਸੁਹਿਰਦ ਦੋਸਤ ਨੇ ਧਿਆਨ ਵਿੱਚ ਲਿਆਂਦੀ ਹੈ।

ਲਿਖਤ ਵਿੱਚ ਦੱਸਿਆ ਗਿਆ ਹੈ ਕਿ ਸਿਆਲ ਦੀ ਰੁੱਤੇ ਬੱਦਲਵਾਈ ਵਾਲੀ ਰਾਤ ਇਸ ਲਈ ਨਿੱਘੀ ਹੁੰਦੀ ਹੈ ਕਿਉਂਕਿ ਜ਼ਮੀਨ 'ਤੇ ਪਹੁੰਚੀ ਸੂਰਜ ਦੀ ਤਪਸ਼ ਦੀ ਵਾਯੂਮੰਡਲ ਰਾਹੀਂ ਹੋਣ ਵਾਲੀ ਰੇਡੀਏਸ਼ਨ ਨੂੰ ਬੱਦਲਾਂ ਦੀ ਪਰਤ ਰੋਕ ਲੈਂਦੀ ਹੈ। ਬੱਦਲਾਂ ਦੀ ਪਰਤ ਦੇ ਤਪਸ਼ ਨੂੰ ਰੋਕਣ ਵਾਲੀ ਗੱਲ ਠੀਕ ਹੈ ਪਰ ਵਾਯੂਮੰਡਲ ਰਾਹੀਂ ਰੇਡੀਏਸ਼ਨ ਹੋਣ ਦੀ ਗੱਲ ਦਰੁਸਤ ਨਹੀਂ ਹੈ। ਅਸਲ ਵਿੱਚ ਤਪਸ਼ ਦੀ ਰੇਡੀਏਸ਼ਨ ਵਾਸਤੇ ਵਾਯੂਮੰਡਲ ਵਰਗੇ ਕਿਸੇ ਮਾਧਿਅਮ ਦੀ ਲੋੜ ਨਹੀਂ ਹੈ। ਮਿਸਾਲ ਦੇ ਤੌਰ 'ਤੇ ਚੰਦਰਮਾ ਉੱਪਰ ਵਾਯੂਮੰਡਲ ਨਹੀਂ ਹੈ ਪਰ ਉੱਥੇ ਹਵਾ ਦੀ ਅਣਹੋਂਦ ਵਿੱਚ ਵੀ ਧਰਾਤਲ 'ਤੇ ਪੈਣ ਵਾਲੀ ਗਰਮੀ ਦੀ ਰੇਡੀਏਸ਼ਨ ਹੁੰਦੀ ਰਹਿੰਦੀ ਹੈ। ਗਲਤੀ ਵੱਲ ਧਿਆਨ ਦਿਵਾਉਣ ਵਾਲੇ ਦੋਸਤ ਦਾ ਧੰਨਵਾਦ।

**ਰਣਧੀਰ ਗਿੱਲਪੱਤੀ**

*ਚਿੰਤਨ*

# ਇਹ ਜਾਸੂਸੀ ਮਾਮੂਲੀ ਨਹੀਂ



**ਅਰੁੰਧਤੀ ਰਾਏ**

ਭਾਰਤ ਵਿਚ ਮੌਤਾਂ ਦਾ ਭੈੜਾ ਮੌਸਮ ਤੇਜ਼ੀ ਨਾਲ ਜਾਸੂਸੀ ਦੇ ਮੌਸਮ ’ਚ ਬਦਲਦਾ ਹੋਇਆ ਨਜ਼ਰ ਆ ਰਿਹਾ ਹੈ।

ਜ਼ਾਹਿਰ ਤੌਰ ’ਤੇ ਇਜ਼ਰਾਇਲੀ ਨਿਗਰਾਨੀ ਕੰਪਨੀ ਐੱਨ.ਐੱਸ.ਓ. ਅਤੇ ਭਾਰਤ ਦਰਮਿਆਨ ਦੋਸਤਾਨਾ ਲੈਣ-ਦੇਣ 2017 ’ਚ ਸ਼ੁਰੂ ਹੋਇਆ, ਜਦੋਂ ਭਾਰਤੀ ਮੀਡੀਆ ਦੀ ਭਾਸ਼ਾ ’ਚ ਮੋਦੀ-ਨੇਤਨਯਾਹੂ ਦਾ ‘ਬ੍ਰੋਮਾਂਸ’ ਚੱਲਿਆ ਸੀ, ਜਦੋਂ ਉਨ੍ਹਾਂ ਨੇ ਆਪਣੀਆਂ ਪੈਂਟਾਂ ਦੇ ਪੌਂਚੇ ਮੋੜੇ ਅਤੇ ਸਮੁੰਦਰੀ ਕੰਢੇ ਉੱਪਰ ਕਦਮ ਮਿਲਾ ਕੇ ਚਹਿਲ ਕਦਮੀਂ ਕੀਤੀ। ਆਪਣੇ ਪਿੱਛੇ ਉਨ੍ਹਾਂ ਨੇ ਰੇਤ ਉੱਪਰ ਜੋ ਛੱਡਿਆ ਉਹ ਉਨ੍ਹਾਂ ਦੀ ਮਹਿਜ਼ ਪੈੜ ਨਹੀਂ ਸੀ। ਇਹੀ ਉਹ ਵਕਤ ਸੀ ਜਿਸ ਦੇ ਨੇੜੇ-ਤੇੜੇ ਇਸ ਸੂਚੀ ਵਿਚ ਭਾਰਤ ਦੇ ਫ਼ੋਨ ਨੰਬਰ ਨਜ਼ਰ ਆਉਣ ਲੱਗੇ।

ਉਸੇ ਸਾਲ ਭਾਰਤ ਦੀ ਕੌਮੀ ਸੁਰੱਖਿਆ ਕੌਂਸਲ ਦਾ ਬਜਟ ਦਸ ਗੁਣਾਂ ਵਧ ਗਿਆ। ਜ਼ਿਆਦਾਤਰ ਵਧੀ ਹੋਈ ਰਕਮ ਸਾਈਬਰ ਸੁਰੱਖਿਆ ਉੱਪਰ ਖ਼ਰਚ ਹੋਣੀ ਸੀ। ਮੋਦੀ ਵੱਲੋਂ ਪ੍ਰਧਾਨ ਮੰਤਰੀ ਵਜੋਂ ਆਪਣਾ ਦੂਜਾ ਕਾਰਜ-ਕਾਲ ਜਿੱਤਣ ਤੋਂ ਛੇਤੀ ਹੀ ਬਾਅਦ, ਅਗਸਤ 2019 ’ਚ ਭਾਰਤ ਦੇ ਬੇਕਿਰਕ ਦਹਿਸ਼ਤਵਾਦ ਵਿਰੋਧੀ ਕਾਨੂੰਨ, ਯੂ.ਏ.ਪੀ.ਏ., ਦਾ ਵਿਸਤਾਰ ਕਰਕੇ, ਜਿਸ ਦੇ ਤਹਿਤ ਪਹਿਲਾਂ ਹੀ ਹਜ਼ਾਰਾਂ ਲੋਕ ਬਿਨ੍ਹਾਂ ਜ਼ਮਾਨਤ ਜੇਲ੍ਹਾਂ ’ਚ ਬੰਦ ਹਨ, ਹੁਣ ਸਿਰਫ਼ ਜਥੇਬੰਦੀਆਂ ਨੂੰ ਹੀ ਨਹੀਂ, ਵਿਅਕਤੀਆਂ ਨੂੰ ਵੀ ਇਸ ਦੇ ਦਾਇਰੇ ’ਚ ਲਿਆਂਦਾ ਗਿਆ। ਆਖ਼ਿਰਕਾਰ ਜਥੇਬੰਦੀਆਂ ਦਾ ਕੋਈ ਸਮਾਰਟਫ਼ੋਨ ਨਹੀਂ ਹੁੰਦਾ - ਇਹ ਇਕ ਮਹੱਤਵਪੂਰਨ ਬਾਰੀਕੀ ਹੈ, ਚਾਹੇ ਇਹ ਸਿਧਾਂਤਕ ਹੀ ਹੋਵੇ। ਲੇਕਿਨ ਨਿਸ਼ਚਿਤ ਤੌਰ ’ਤੇ ਇਸ ਦੇ ਫੰਦੇ ਦਾ ਘੇਰਾ ਵਧਾ ਦਿੱਤਾ ਗਿਆ। ਅਤੇ ਮੰਡੀ ਵੀ।

ਸੰਸਦ ਵਿਚ ਇਸ ਸੋਧ ਉੱਪਰ ਹੋਣ ਵਾਲੀ ਬਹਿਸ ਦੌਰਾਨ ਗ੍ਰਹਿ ਮੰਤਰੀ ਅਮਿਤ ਸ਼ਾਹ ਨੇ ਕਿਹਾ, “ਸਰ, ਬੰਦੂਕਾਂ ਦਹਿਸ਼ਤਵਾਦ ਨੂੰ ਨਹੀਂ ਵਧਾਉਂਦੀਆਂ, ਦਹਿਸ਼ਤਵਾਦ ਦੀ ਜੜ੍ਹ ਉਹ ਪ੍ਰਚਾਰ ਹੈ ਜੋ ਇਸ ਨੂੰ ਫੈਲਾਉਣ ਲਈ ਕੀਤਾ ਜਾਂਦਾ ਹੈ ....ਅਤੇ ਜੇ ਐਸੇ ਸਾਰੇ ਵਿਅਕਤੀਆਂ ਦੀ ਦਹਿਸ਼ਤਗਰਦ ਵਜੋਂ ਸ਼ਨਾਖਤ ਕੀਤੀ ਜਾਂਦੀ ਹੈ ਤਾਂ ਮੈਂ ਨਹੀਂ ਸੋਚਦਾ ਕਿ ਸੰਸਦ ਦੇ ਕਿਸੇ ਮੈਂਬਰ ਨੂੰ ਇਸ ਉੱਪਰ ਕੋਈ ਇਤਰਾਜ਼ ਹੋਣਾ ਚਾਹੀਦਾ ਹੈ।”

ਜੇ ਤੁਸੀਂ ਸਰਕਾਰ ਦੇ ਅਨੇਕਾਂ ਬਿਆਨਾਂ ਦੀਆਂ ਗਰਜਵੀਆਂ ਅਤੇ ਪੇਚੀਦਾ ਗੱਲਾਂ ਨੂੰ ਪਾਸੇ ਰੱਖ ਦਿਓ, ਤਾਂ ਤੁਸੀਂ ਦੇਖੋਗੇ ਕਿ ਪੈਗਾਸਸ ਖਰੀਦਣ ਅਤੇ ਇਸ ਦੀ ਵਰਤੋਂ ਕਰਨ ਤੋਂ ਸਿੱਧੇ ਤੌਰ ’ਤੇ ਇਨਕਾਰ ਨਹੀਂ ਕੀਤਾ ਜਾ ਸਕਦਾ। ਐੱਨ.ਐੱਸ.ਓ. ਨੇ ਵੀ ਵਿਕਰੀ ਤੋਂ ਇਨਕਾਰ ਨਹੀਂ ਕੀਤਾ ਹੈ।

**ਇਸ ਬਾਰੇ ਸੋਚੋ** : 16 ਕਾਰਕੁੰਨ, ਵਕੀਲ, ਟਰੇਡ ਯੂਨੀਅਨ ਕਾਰਕੁੰਨ, ਪ੍ਰੋਫੈਸਰ ਅਤੇ ਬੁੱਧੀਜੀਵੀ, ਜਿਨ੍ਹਾਂ ਵਿੱਚੋਂ ਕਈ ਦਲਿਤ ਹਨ, ਸਾਲਾਂ ਤੋਂ ਤੋਂ ਜੇਲ੍ਹਾਂ ’ਚ ਬੰਦ ਹਨ। ਇਸ ਮਾਮਲੇ ਨੂੰ ਹੁਣ ਭੀਮਾ-ਕੋਰੇਗਾਓਂ ਦੇ ਨਾਂ ਨਾਲ ਜਾਣਿਆ ਜਾਂਦਾ ਹੈ। ਬੜੇ ਅਜੀਬ ਢੰਗ ਨਾਲ ਉਨ੍ਹਾਂ ਉੱਪਰ ਇਲਜ਼ਾਮ ਲਗਾਇਆ ਗਿਆ ਹੈ ਕਿ ਉਨ੍ਹਾਂ ਨੇ ਹਿੰਸਾ ਭੜਕਾਉਣ ਦੀ ਇਕ ਸਾਜ਼ਿਸ਼ ਰਚੀ, ਜੋ 1 ਜਨਵਰੀ 2018 ਨੂੰ ਦਲਿਤਾਂ ਅਤੇ ਦਬਾਊ ਜਾਤੀਆਂ ਦਰਮਿਆਨ ਹੋਈ ਸੀ। ਇਸ ਦਿਨ ਹਜ਼ਾਰਾਂ ਦੀ ਤਾਦਾਦ ’ਚ ਦਲਿਤ ਭੀਮਾ-ਕੋਰੇਗਾਓਂ ਦੀ ਲੜਾਈ (ਜਿਸ ਵਿੱਚ ਦਲਿਤ ਸੈਨਿਕਾਂ ਨੇ ਅੰਗਰੇਜ਼ਾਂ ਨਾਲ ਮਿਲ ਕੇ ਇਕ ਨਿਰੰਕੁਸ਼ ਬ੍ਰਾਹਮਣ ਰਾਜ ਪੇਸ਼ਵਾਵਾਂ ਨੂੰ ਹਰਾ ਦਿੱਤਾ ਸੀ) ਦੀ 200ਵੀਂ ਵਰ੍ਹੇਗੰਢ ਮਨਾਉਣ ਲਈ ਜੁੜੇ ਸਨ। 16 ਭੀਮਾ-ਕੋਰੇਗਾਓਂ ਦੋਸ਼ੀਆਂ ਵਿੱਚੋਂ ਅੱਠ ਦੇ ਫ਼ੋਨ ਨੰਬਰ ਅਤੇ ਉਨ੍ਹਾਂ ਦੇ ਕੁੱਝ ਕਰੀਬੀ ਪਰਿਵਾਰ ਮੈਂਬਰਾਂ ਦੇ ਫ਼ੋਨ ਨੰਬਰ ਇਸ ਲੀਕ ਹੋਈ ਸੂਚੀ ਵਿਚ ਮਿਲੇ ਹਨ। ਉਨ੍ਹਾਂ ’ਚੋਂ ਸਾਰੇ ਹੈਕ ਹੋਏ ਜਾਂ ਨਹੀਂ, ਜਾਂ ਹੈਕ ਕਰਨ ਦੀ ਕੋਸ਼ਿਸ਼ ਕੀਤੀ ਗਈ ਸੀ ਜਾਂ ਨਹੀਂ, ਇਸ ਗੱਲ ਦਾ ਪੱਕਾ ਸਬੂਤ ਪਤਾ ਨਹੀਂ ਲਾਇਆ ਜਾ ਸਕਦਾ ਕਿਉਂਕਿ ਉਨ੍ਹਾਂ ਦੇ ਫ਼ੋਨ ਨੰਬਰ ਪੁਲਿਸ ਦੇ ਕਬਜੇ ’ਚ ਹਨ ਅਤੇ ਫੋਰੈਂਸਿਕ ਜਾਂਚ ਦੇ ਲਈ ਉਪਲਬਧ ਨਹੀਂ ਹਨ।

ਦ ਵਾਸ਼ਿੰਗਟਨ ਪੋਸਟ ਨੇ ਹਾਲ ਹੀ ਵਿਚ ਮੈਸਾਚਿਊਸੈਟਸ ਦੀ ਇਕ ਡਿਜੀਟਲ ਫੋਰੈਂਸਕ ਕੰਪਨੀ ਆਰਸੈਨਲ ਕੰਸਲਟਿੰਗ ਦੀ ਇਕ ਰਿਪੋਰਟ ਦੇ ਨਤੀਜੇ ਪ੍ਰਕਾਸ਼ਿਤ ਕੀਤੇ ਹਨ, ਜਿਸ ਨੇ ਦੋ ਭੀਮਾ-ਕੋਰੇਗਾਓਂ ਦੋਸ਼ੀਆਂ ਰੋਨਾਂ ਵਿਲਸਨ ਅਤੇ ਸੁਰਿੰਦਰ ਗੈਡਲਿੰਗ ਦੇ ਕੰਪਿਊਟਰਾਂ ਦੀਆਂ ਇਲੈਕਟ੍ਰਾਨਿਕ ਕਾਪੀਆਂ ਦੀ ਜਾਂਚ ਕੀਤੀ ਹੈ। ਜਾਂਚ ਕਰਤਾਵਾਂ ਨੇ ਦੇਖਿਆ ਕਿ ਉਨ੍ਹਾਂ ਦੋਨਾਂ ਕੰਪਿਊਟਰਾਂ ਵਿਚ ਇਕ ਅਣਪਛਾਤੇ ਹੈਕਰ ਨੇ ਘੁਸਪੈਠ ਕੀਤੀ ਸੀ, ਅਤੇ ਉਨ੍ਹਾਂ

ਦੀਆਂ ਹਾਰਡ ਡਿਸਕਾਂ ਵਿਚ ਹਿਡਨ (ਗੁਪਤ) ਫੋਲਡਰਾਂ ’ਚ ਉਨ੍ਹਾਂ ਨੂੰ ਫਸਾਉਣ ਵਾਲੇ ਦਸਤਾਵੇਜ ਰੱਖ ਦਿੱਤੇ ਗਏ। ਉਨ੍ਹਾਂ ਵਿਚ ਸਨਸਨੀ ਵਧਾਉਣ ਲਈ ਇਕ ਬੇਤੁਕੀ ਚਿੱਠੀ ਮੋਦੀ ਦੇ ਕਤਲ ਦੀ ਇਕ ਅਜੀਬ ਸਾਜ਼ਿਸ਼ ਬਾਬਤ ਸੀ।

ਆਰਸੈਨਲ ਰਿਪੋਰਟ ਦੇ ਗੰਭੀਰ ਸੰਕੇਤਾਂ ਨਾਲ ਭਾਰਤੀ ਨਿਆਂਪਾਲਿਕਾ ਜਾਂ ਇਸ ਦੇ ਮੁਖ ਧਾਰਾ ਮੀਡੀਆ ਵਿਚ ਇਨਸਾਫ਼ ਦੇ ਮਕਸਦ ਨਾਲ ਕੋਈ ਹਲਚਲ ਨਹੀਂ ਮਚੀ ਹੈ। ਹੋਇਆ ਇਸ ਤੋਂ ਉਲਟ ਹੀ ਹੈ। ਜਿਸ ਵਕਤ ਇਸ ਦੀ ਲਿੱਪਾਪੋਚੀ ਦੀਆਂ ਜ਼ੋਰਦਾਰ ਕੋਸ਼ਿਸ਼ਾਂ ਹੋ ਰਹੀਆਂ ਸਨ ਅਤੇ ਉਹ ਰਿਪੋਰਟ ਦੇ ਸੰਭਾਵਿਤ ਨੁਕਸਾਨਾਂ ਨੂੰ ਸੀਮਤ ਕਰਨ ’ਚ ਜੁੱਟੇ ਹੋਏ ਸਨ, ਭੀਮਾ-ਕੋਰੇਗਾਓਂ ਦੋਸ਼ੀਆਂ ਵਿੱਚੋਂ ਇਕ, 84 ਸਾਲ ਦੇ ਇਕ ਈਸਾਈ ਪਾਦਰੀ ਸਟੇਨ ਸਵਾਮੀ ਦੀ ਜੇਲ੍ਹ ਵਿਚ ਕੋਰੋਨਾ ਵਾਇਰਸ ਦੀ ਲਪੇਟ ’ਚ ਆਉਣ ਤੋਂ ਬਾਅਦ ਦਰਦਨਾਕ ਮੌਤ ਹੋ ਗਈ। ਇਸ ਸ਼ਖਸ ਨੇ ਝਾਰਖੰਡ ਰਾਜ ਵਿਚ ਜੰਗਲ ਵਿਚ ਰਹਿਣ ਵਾਲੇ ਉਨ੍ਹਾਂ ਆਦਿਵਾਸੀ ਲੋਕਾਂ ਦਰਮਿਆਨ ਕੰਮ ਕਰਦੇ ਹੋਏ ਆਪਣੀ ਜ਼ਿੰਦਗੀ ਦੇ ਕਈ ਦਹਾਕੇ ਗੁਜ਼ਾਰੇ ਸਨ, ਜੋ ਆਪਣੀ ਧਰਤੀ ਉੱਪਰ ਕਾਰਪੋਰੇਟ ਕੰਪਨੀਆਂ ਦੇ ਕਬਜ਼ੇ ਦੇ ਖ਼ਿਲਾਫ਼ ਲੜ ਰਹੇ ਹਨ। ਆਪਣੀ ਗ੍ਰਿਫ਼ਤਾਰੀ ਦੇ ਸਮੇਂ ਸਵਾਮੀ ਨੂੰ ਪਾਰਕਿੰਸਨ ਅਤੇ ਕੈਂਸਰ ਰੋਗ ਸੀ।

ਤਾਂ ਫਿਰ ਪੈਗਾਸਸ ਨੂੰ ਕਿਵੇਂ ਸਮਝਿਆ ਜਾਵੇ ? ਹਕੀਕਤ ਤੋਂ ਅੱਖਾਂ ਮੀਟਦੇ ਹੋਏ ਇਸ ਨੂੰ ਖਾਰਜ ਕਰ ਦੇਈਏ, ਕਹਿ ਦੇਈਏ ਕਿ ਹੁਕਮਰਾਨ ਆਪਣੀ ਪਰਜਾ ਦੀ ਨਿਗਰਾਨੀ ਕਰਨ ਲਈ ਜੋ ਸਦੀਆਂ ਪੁਰਾਣੀ ਖੇਡ ਖੇਡਦੇ ਆਏ ਹਨ, ਇਹ ਮਹਿਜ਼ ਉਸ ਦਾ ਇਕ ਨਵਾਂ ਤਕਨੀਕੀ ਹਥਕੰਡਾ ਹੈ ? ਐਸਾ ਕਰਨਾ ਇਕ ਗੰਭੀਰ ਗਲਤੀ ਹੋਵੇਗੀ। ਇਹ ਕੋਈ ਮਾਮੂਲੀ ਖ਼ੁਫ਼ੀਆ ਨਿਗਰਾਨੀ ਨਹੀਂ ਹੈ। ਸਾਡੇ ਮੋਬਾਇਲ ਫ਼ੋਨ ਸਾਡੇ ਸਭ ਦੇ ਵਜੂਦ ਦੇ ਸਭ ਤੋਂ ਨਜ਼ਦੀਕੀ ਹਨ। ਇਹ ਸਾਡੇ ਦਿਮਾਗ ਅਤੇ ਸਾਡੇ ਸਰੀਰਾਂ ਦਾ ਵਿਸਤਾਰ ਹਨ। ਭਾਰਤ ਵਿਚ ਮੋਬਾਈਲ ਫ਼ੋਨ ਦੀ ਗ਼ੈਰਕਾਨੂੰਨੀ ਨਿਗਰਾਨੀ ਨਵੀਂ ਗੱਲ ਨਹੀਂ ਹੈ। ਹਰੇਕ ਕਸ਼ਮੀਰੀ ਨੂੰ ਇਹ ਪਤਾ ਹੈ। ਜ਼ਿਆਦਾਤਰ ਭਾਰਤੀ ਕਾਰਕੁੰਨ ਵੀ ਇਹ ਜਾਣਦੇ ਹਨ। ਲੇਕਿਨ ਸਾਡੇ ਲਈ ਸਰਕਾਰਾਂ ਅਤੇ ਕਾਰਪੋਰੇਟ ਕੰਪਨੀਆਂ ਨੂੰ ਇਸ ਗੱਲ ਦਾ ਕਾਨੂੰਨੀ ਅਧਿਕਾਰ ਦੇ ਦੇਣਾ ਕਿ ਉਹ ਸਾਡੇ ਫ਼ੋਨ ਵਿਚ ਘੁਸਪੈਠ ਕਰਨ ਅਤੇ ਉਸ ਉੱਪਰ ਕਬਜ਼ਾ ਕਰ ਲੈਣ, ਇਹ ਤਾਂ ਇੰਝ ਹੋਵੇਗਾ ਜਿਵੇਂ ਅਸੀਂ ਖ਼ੁਦ ਨੂੰ ਉਨ੍ਹਾਂ ਦੇ ਹਵਾਲੇ ਕਰ ਦੇਈਏ।

ਪੈਗਾਸਸ ਪ੍ਰੋਜੈਕਟ ਨਾਲ ਹੋਏ ਖੁਲਾਸੇ ਦਰਸਾਉਂਦੇ ਹਨ ਕਿ ਇਸ ਸਪਾਈਵੇਅਰ ਦਾ ਸੰਭਾਵੀ ਖ਼ਤਰਾ ਪੁਰਾਣੀ ਕਿਸੇ ਵੀ ਕਿਸਮ ਦੀ ਜ਼ਾਸੂਸੀ ਜਾਂ ਨਿਗਰਾਨੀ ਤੋਂ ਕਿਤੇ ਜ਼ਿਆਦਾ ਹਮਲਾਵਰ ਹੈ। ਇਹ ਗੂਗਲ, ਐਮਾਜ਼ੌਨ ਅਤੇ ਫੇਸਬੁੱਕ ਦੇ ਅਲਗੋਰਿਦਮਜ਼ ਤੋਂ ਵੀ ਵਧੇਰੇ ਹਮਲਾਵਰ ਹੈ, ਜਿਨ੍ਹਾਂ ਦੇ ਤਾਣੇ-ਬਾਣੇ ਦੇ ਅੰਦਰ ਕਰੋੜਾਂ ਲੋਕ ਆਪਣੀਆਂ ਜ਼ਿੰਦਗੀਆਂ ਜੀ ਰਹੇ ਹਨ ਅਤੇ ਆਪਣੀਆਂ ਖ਼ਵਾਇਸ਼ਾਂ ਨਾਲ ਖਿਲਵਾੜ ਕਰ ਰਹੇ ਹਨ। ਇਹ ਆਪਣੀ ਜੇਬ ਵਿਚ ਜਾਸੂਸ ਲਈ ਘੁੰਮਣ ਤੋਂ ਵੀ ਵੱਡੀ ਗੱਲ ਹੈ। ਇਹ ਤਾਂ ਇੰਝ ਹੈ ਕਿ ਤੁਹਾਡਾ ਸਭ ਤੋਂ ਪਿਆਰਾ -ਜਾਂ ਉਸ ਤੋਂ ਵੀ ਬਦਤਰ, ਤੁਹਾਡਾ ਆਪਣਾ ਦਿਮਾਗ ਉੱਥੋਂ ਤੱਕ ਜਾ ਕੇ ਤੁਹਾਡੀ ਜਾਸੂਸੀ ਕਰ ਰਿਹਾ ਹੋਵੇ ਜੋ ਇਸ ਦੀ ਪਹੁੰਚ ਤੋਂ ਬਾਹਰ ਹੈ।

ਪੈਗਾਸਸ ਵਰਗਾ ਸਪਾਈਵੇਅਰ ਨਾ ਸਿਰਫ਼ ਸਪਾਈਵੇਅਰ ਦਾ ਨਿਸ਼ਾਨਾ ਬਣੇ ਹਰੇਕ ਫ਼ੋਨ ਦੇ ਵਰਤੋਂਕਾਰ ਨੂੰ, ਸਗੋਂ ਉਸ ਦੇ ਦੋਸਤਾਂ, ਪਰਿਵਾਰ ਵਾਲਿਆਂ, ਸਹਿਕਰਮੀਆਂ ਦੇ ਪੂਰੇ ਦਾਇਰੇ ਨੂੰ ਰਾਜਨੀਤਿਕ, ਸਮਾਜੀ ਅਤੇ ਆਰਥਕ ਜ਼ੋਖਮ ’ਚ ਪਾਉਂਦਾ ਹੈ।

ਜਨਤਾ ਦੀ ਵਿਆਪਕ ਨਿਗਰਾਨੀ ਬਾਰੇ ਸਭ ਤੋਂ ਜ਼ਿਆਦਾ ਅਤੇ ਸਭ ਤੋਂ ਵੱਧ ਡੂੰਘਾਈ ’ਚ ਸ਼ਾਇਦ ਐਡਵਰਡ ਸਨੋਡਨ ਨੇ ਸੋਚਿਆ ਹੈ ਜੋ ਸੰਯੁਕਤ ਰਾਜ ਦੀ ਕੌਮੀ ਸੁਰੱਖਿਆ ਏਜੰਸੀ ਦੇ ਸਾਬਕਾ ਵਿਸ਼ਲੇਸ਼ਣਕਾਰ ਅਤੇ ਆਲੋਚਕ ਹਨ। ‘ਦ ਗਾਰਡੀਅਨ’ ਨਾਲ ਇਕ ਹਾਲੀਆ ਇੰਟਰਵਿਊ ’ਚ ਉਨ੍ਹਾਂ ਨੇ ਚੇਤਾਵਨੀ ਦਿੱਤੀ: “ਜੇ ਤੁਸੀਂ ਇਸ ਤਕਨੀਕ ਦੀ ਵਿਕਰੀ ਨੂੰ ਰੋਕਣ ਲਈ ਕੁੱਝ ਨਹੀਂ ਕਰਦੇ ਤਾਂ ਇਹ ਸਿਰਫ਼ 50,000 ਟਾਰਗੈੱਟਾਂ ਤੱਕ ਸੀਮਤ ਨਹੀਂ ਰਹੇਗੀ। ਇਹ 5 ਕਰੋੜ ਹੋ ਜਾਵੇਗੀ ਅਤੇ ਇਹ ਸਾਡੇ ਅੰਦੇਸ਼ਿਆਂ ਤੋਂ ਕਿਤੇ ਵਧੇਰੇ ਛੇਤੀ ਹੋਣ ਵਾਲਾ ਹੈ।” ਸਾਨੂੰ ਉਸ ਦੀ ਚੇਤਾਵਨੀ ਸੁਣਨੀ ਚਾਹੀਦੀ ਹੈ। ਉਹ ਇਸ ਦੇ ਅੰਦਰ ਰਹੇ ਹਨ ਅਤੇ ਉਨ੍ਹਾਂ ਨੇ ਇਸ ਨੂੰ ਆਉਂਦੇ ਦੇਖਿਆ ਹੈ।

ਸਨੋਡਨ ਨੂੰ ਮੈਂ ਤਕਰੀਬਨ ਸੱਤ ਸਾਲ ਪਹਿਲਾਂ, ਦਸੰਬਰ 2014 ’ਚ ਮਾਸਕੋ ’ਚ ਮਿਲੀ ਸੀ। ਉਦੋਂ ਉਸ ਨੂੰ ਬਾਗ਼ੀ ਹੋਇਆਂ ਤਕਰੀਬਨ ਡੇਢ ਸਾਲ ਹੋ ਚੁੱਕਾ ਸੀ, ਅਤੇ ਉਸ ਨੂੰ ਆਪਣੀ ਸਰਕਾਰ ਵੱਲੋਂ ਆਪਣੇ ਹੀ ਨਾਗਰਿਕਾਂ ਦੀ ਅੰਧਾਧੁੰਦ ਵਿਆਪਕ ਨਿਗਰਾਨੀ ਨਾਲ ਨਫ਼ਰਤ ਸੀ। ਮਈ 2013 ’ਚ ਉਹ ਮਸਾਂ ਬਚ ਕੇ ਨਿਕਲੇ ਸਨ, ਅਤੇ ਇਕ ਮਫ਼ਰੂਰ ਸ਼ਖ਼ਸ ਦੀ ਜ਼ਿੰਦਗੀ ਜਿਉਣ ਦੇ ਸਹਿਜੇ-ਸਹਿਜੇ ਆਦੀ ਹੋਣੇ ਸ਼ੁਰੂ ਹੋ ਗਏ ਸਨ। ਡੈਨੀਅਲ ਐਲਸਬਰਗ, ਜੌਹਨ ਕਿਊਜੈਕ ਅਤੇ ਮੈਂ ਉਨ੍ਹਾਂ ਨੂੰ ਮਿਲਣ ਲਈ ਮਾਸਕੋ ਗਏ ਸੀ। ਤਿੰਨ ਦਿਨਾਂ ਤੱਕ ਅਸੀਂ ਖਿੜਕੀਆਂ ਉੱਪਰ ਖੌਰੂ ਪਾਉਂਦੀ

ਰੂਸ ਦੀ ਬਰਫ਼ੀਲੀ ਸਰਦੀ ਦਰਮਿਆਨ ਆਪਣੇ ਹੋਟਲ ਦੇ ਕਮਰੇ 'ਚ ਬੰਦ ਰਹੇ ਸੀ ਅਤੇ ਨਿਗਰਾਨੀ ਅਤੇ ਜਾਸੂਸੀ ਉੱਪਰ ਗੱਲਬਾਤ ਕਰਦੇ ਰਹੇ ਸੀ। ਇਹ ਕਿਸ ਹੱਦ ਤੱਕ ਜਾਵੇਗਾ? ਇਹ ਸਾਨੂੰ ਕਿੱਥੇ ਲੈ ਜਾਵੇਗਾ? ਅਸੀਂ ਕੀ ਬਣ ਜਾਵਾਂਗੇ?

ਜਦੋਂ ਪੈਗਾਸਸ ਪ੍ਰੋਜੈਕਟ ਦੀਆਂ ਖ਼ਬਰਾਂ ਆਉਣ ਲੱਗੀਆਂ ਤਾਂ ਮੈਂ ਮੁੜ ਆਪਣੀ ਰਿਕਾਰਡ ਕੀਤੀ ਗੱਲਬਾਤ ਦਾ ਉਤਾਰਾ ਪੜ੍ਹਨਾ ਸ਼ੁਰੂ ਕੀਤਾ। ਇਹ ਸੌ ਪੰਨਿਆਂ ਦਾ ਹੈ। ਅੰਤ 'ਚ ਮੇਰੇ ਰੌਂਗਟੇ ਖੜ੍ਹੇ ਹੋ ਗਏ। ਸਨੋਡਨ ਜੋ ਉਦੋਂ ਮਸਾ ਤੀਹਵਿਆਂ ਦੀ ਉਮਰ ਦੇ ਸਨ, ਜਦੋਂ ਬੋਲ ਰਹੇ ਸਨ, "ਤਕਨਾਲੋਜੀ ਵਾਪਸ ਨਹੀਂ ਲਈ ਜਾ ਸਕਦੀ, ਤਕਨਾਲੋਜੀ ਕਿਤੇ ਨਹੀਂ ਜਾਵੇਗੀ....ਇਹ ਸਸਤੀ ਹੋਣ ਵਾਲੀ ਹੈ, ਇਹ ਵਧੇਰੇ ਕਾਰਗਰ ਹੋਣ ਵਾਲੀ ਹੈ, ਇਹ ਹੋਰ ਵਧੇਰੇ ਹਾਸਲ ਹੋਣ ਵਾਲੀ ਹੈ। ਜੇ ਅਸੀਂ ਕੁੱਝ ਨਹੀਂ ਕਰਦੇ ਤਾਂ ਇਕ ਤਰ੍ਹਾਂ ਨਾਲ ਅਸੀਂ ਸੁੱਤੇ ਪਏ ਹੀ ਇਕ ਮੁਕੰਮਲ ਨਿਗਰਾਨੀ ਰਾਜ ਵਿਚ ਪਹੁੰਚ ਜਾਵਾਂਗੇ ਜਿੱਥੇ ਇਕ ਸੁਪਰ ਸਟੇਟ ਹੋਵੇਗਾ ਜਿਸ ਕੋਲ ਤਾਕਤ ਦੀ ਵਰਤੋਂ ਕਰਨ ਦੀ ਬੇਥਾਹ ਸਮਰੱਥਾ ਹੋਵੇਗੀ ਅਤੇ ਜਾਨਣ ਅਤੇ (ਇਸ ਲਈ) (ਉਸ) ਤਾਕਤ ਨੂੰ ਨਿਸ਼ਾਨਾ ਢੂੰਡਣ ਵਾਸਤੇ ਵਰਤਣ ਦੀ ਬੇਥਾਹ ਸਮਰੱਥਾ ਹੋਵੇਗੀ - ਅਤੇ ਇਹ ਇਕ ਬਹੁਤ ਖ਼ਤਰਨਾਕ ਮਿਸ਼ਰਣ ਹੈ.... ਭਵਿੱਖ ਦੀ ਦਿਸ਼ਾ ਇਹ ਹੈ।"

ਦੂਜੇ ਸ਼ਬਦਾਂ 'ਚ, ਅਸੀਂ ਇਕ ਐਸੀ ਦਿਸ਼ਾ 'ਚ ਜਾ ਰਹੇ ਹਾਂ ਜਿੱਥੇ ਸਾਡੇ ਉੱਪਰ ਐਸੇ ਰਾਜਾਂ ਦਾ ਸ਼ਾਸਨ ਹੋਵੇਗਾ ਜੋ ਹਰ ਉਹ ਗੱਲ ਜਾਣਦੇ ਹਨ ਜੋ ਲੋਕਾਂ ਬਾਰੇ ਜਾਣੀ ਜਾ ਸਕਦੀ ਹੈ, ਲੇਕਿਨ ਉਨ੍ਹਾਂ ਰਾਜਾਂ ਬਾਰੇ ਲੋਕ ਬਹੁਤ ਘੱਟ ਜਾਣਦੇ ਹਨ। ਇਹ ਅਸੰਤੁਲਨ ਸਿਰਫ਼ ਇਕ ਹੀ ਦਿਸ਼ਾ ਵਿਚ ਲਿਜਾ ਸਕਦਾ ਹੈ। ਇਕ ਅਸਾਧ ਜਾਨਲੇਵਾ ਹਕੂਮਤ। ਅਤੇ ਲੋਕਤੰਤਰ ਦਾ ਅੰਤ।

ਸਨੋਡਨ ਦੀ ਗੱਲ ਸਹੀ ਸੀ ਤਕਨਾਲੋਜੀ ਨੂੰ ਵਾਪਸ ਨਹੀਂ ਲਿਆ ਜਾ ਸਕਦਾ। ਲੇਕਿਨ ਇਸ ਨੂੰ ਬੇਲਗਾਮ, ਕਾਨੂੰਨੀ ਉਦਯੋਗ ਦੇ ਰੂਪ 'ਚ ਕੰਮ ਕਰਨ ਦੀ ਇਜਾਜ਼ਤ ਦੇਣ ਦੀ ਜ਼ਰੂਰਤ ਨਹੀਂ ਹੈ, ਜੋ ਖੁੱਲ੍ਹੀ ਮੰਡੀ ਦੇ ਹਲਾਚਲ ਭਰੇ, ਮਹਾਂਦੀਪਾਂ ਵਿਚ ਪਸਰੇ ਹੋਏ ਰਾਜ ਮਾਰਗਾਂ ਉੱਪਰ ਸਰਪਟ ਦੌੜਦੀ ਹੋਈ ਵਧਦੀ ਫੁੱਲਦੀ ਰਹੇ, ਅਤੇ ਮੁਨਾਫ਼ਾ ਬਟੋਰਦੀ ਰਹੇ। ਇਸ ਉੱਪਰ ਕਾਨੂੰਨ ਦੀ ਲਗਾਮ ਕੱਸਣ ਦੀ ਜ਼ਰੂਰਤ ਹੈ। ਇਸ ਨੂੰ ਕਾਬੂ ਕਰਨਾ ਪੈਣਾ ਹੈ। ਤਕਨੀਕ ਰਹਿ ਸਕਦੀ ਹੈ, ਲੇਕਿਨ ਉਦਯੋਗ ਦੇ ਰਹਿਣ ਦੀ ਜ਼ਰੂਰਤ ਨਹੀਂ ਹੈ।

ਤਾਂ ਅਸੀਂ ਅੱਜ ਕਿੱਥੇ ਹਾਂ? ਮੈਂ ਕਹਾਂਗੀ, ਉਸੇ, ਜਾਣੀ-ਪਛਾਣੀ, ਪੁਰਾਣੀ ਰਾਜਨੀਤੀ ਦੀ ਦੁਨੀਆਂ 'ਚ। ਇਸ ਖ਼ਤਰੇ ਨੂੰ ਸਿਰਫ਼ ਰਾਜਨੀਤਕ ਕਾਰਵਾਈ ਹੀ ਰੋਕ ਸਕਦੀ ਹੈ, ਉਸ ਦਾ ਨੁਕਸਾਨ ਘਟਾ ਸਕਦੀ ਹੈ। ਕਿਉਂਕਿ ਇਹ ਤਕਨਾਲੋਜੀ, ਜਦੋਂ ਵੀ ਵਰਤੋਂ 'ਚ ਲਿਆਂਦੀ ਜਾਂਦੀ ਹੈ, (ਚਾਹੇ ਕਾਨੂੰਨੀ ਜਾਂ ਗ਼ੈਰਕਾਨੂੰਨੀ ਤਰੀਕੇ ਨਾਲ) ਇਹ ਹਮੇਸ਼ਾ ਇਕ ਜਟਿਲ ਕੁਚੱਕਰ 'ਚ ਬਣੀ ਰਹੇਗੀ ਜੋ ਅੱਜ ਸਾਡੇ ਸਮੇਂ ਦੀ ਪਛਾਣ ਹੈ : ਰਾਸ਼ਟਰਵਾਦ, ਪੂੰਜੀਵਾਦ, ਸਾਮਰਾਜਵਾਦ, ਬਸਤੀਵਾਦ, ਨਸਲਵਾਦ, ਜਾਤੀਵਾਦ। ਚਾਹੇ ਇਹ ਤਕਨਾਲੋਜੀ ਕਿਸੇ ਵੀ ਤਰ੍ਹਾਂ ਵਿਕਸਿਤ ਹੰਦੀ ਹੈ -ਇਹ ਸਾਡੀ ਲੜਾਈ ਦਾ ਮੈਦਾਨ ਬਣੀ ਰਹੇਗੀ।

ਸਾਨੂੰ ਆਪਣਾ ਬੋਰੀ-ਬਿਸਤਰਾ ਚੁੱਕ ਕੇ ਇਕ ਐਸੀ ਦੁਨੀਆਂ ਵਿਚ ਵਾਪਸ ਜਾਣਾ ਪਵੇਗਾ ਜਿੱਥੇ ਅਸੀਂ ਆਪਣੇ ਵਜੂਦ ਨਾਲ ਲਗਾਏ ਜਾਣਾ ਸਭ ਤੋਂ ਕਰੀਬੀ ਦੁਸ਼ਮਣ ਆਪਣੇ ਮੋਬਾਇਲ ਫ਼ੋਨ ਦੇ ਕਬਜ਼ੇ 'ਚ, ਉਸ ਦੇ ਮਤ ਹਿਤ ਨਹੀਂ ਜੀ ਰਹੇ ਹੋਵਾਂਗੇ। ਸਾਨੂੰ ਡਿਜੀਟਲ ਨਿਗਰਾਨੀ ਦੀ ਦਮਘੋਟੂ ਹਕੂਮਤ ਤੋਂ ਬਾਹਰ ਆਪਣੀਆਂ ਜ਼ਿੰਦਗੀਆਂ ਦੀ, ਸੰਘਰਸ਼ਾਂ ਦੀ ਅਤੇ ਸਮਾਜੀ ਅੰਦੋਲਨਾਂ ਦੀ ਫਿਰ ਤੋਂ ਰਚਨਾ ਕਰਨੀ ਪਵੇਗੀ। ਸਾਨੂੰ ਉਨ੍ਹਾਂ ਵਿਵਸਥਾਵਾਂ ਨੂੰ ਸੱਤਾ ਤੋਂ ਬੇਦਖਲ ਕਰਨਾ ਪਵੇਗਾ ਜੋ ਸਾਡੇ ਖ਼ਿਲਾਫ ਇਸ ਦੀ ਤਾਇਨਾਤੀ ਕਰਦੀਆਂ ਹਨ। ਸੱਤਾ ਦੇ ਹੱਥੇ ਉੱਪਰ ਉਨ੍ਹਾਂ ਦੀ ਜਕੜ ਨੂੰ ਢਿੱਲੀ ਕਰਨ ਲਈ, ਉਨ੍ਹਾਂ ਨੇ ਜੋ ਕੁੱਝ ਤੋੜ ਦਿੱਤਾ ਹੈ ਉਸ ਨੂੰ ਜੋੜਨ ਲਈ, ਅਤੇ ਉਨ੍ਹਾਂ ਨੇ ਜੋ ਕੁੱਝ ਚੁਰਾ ਲਿਆ ਹੈ ਉਸ ਨੂੰ ਵਾਪਸ ਲੈਣ ਲਈ, ਅਸੀਂ ਜੋ ਵੀ ਕਰ ਸਕਦੇ ਹਾਂ ਉਹ ਸਾਨੂੰ ਕਰਨਾ ਪਵੇਗਾ।



**ਪੰਜਾਬੀ ਅਨੁਵਾਦ : ਬੂਟਾ ਸਿੰਘ**

**ਸ੍ਰੋਤ : ਦਿ ਗਾਰਡੀਅਨ** (27 **ਜੁਲਾਈ** 2021)

**(ਲੰਬੇ ਲੇਖ ਦੇ ਕੁੱਝ ਅੰਸ਼)**

---

***ਪੰਨਾ 52 ਦਾ ਬਾਕੀ...***

ਥੋੜ੍ਹਾ ਡਰਾਉਂਦਾ ਤੇ ਫਿਰ ਚੰਗੇ ਦੀ ਆਸ ਬਨਾਉਂਦਾ ਹੈ ਤਾਂਕਿ ਉਸ ਦਾ ਹੱਥ ਜੇਬ ਵੱਲ ਖੁਸ਼ੀ-ਖੁਸ਼ੀ ਵਧੇ ਤੇ ਪਾਂਧੇ ਲਈ ਵੱਡਾ ਨੋਟ ਲੈਕੇ ਬਾਹਰ ਆਵੇ ਦੇਸ ਦਾ ਪ੍ਰਧਾਨ ਸੇਵਕ ਗੈਸ ਤੇ ਸਬਸਿਡੀ ਛੱਡਣ ਲਈ ਮੱਧ ਵਰਗ ਨੂੰ ਅਪੀਲਾਂ ਵੀ ਕਰੀ ਜਾਂਦਾ ਹੈ ਤੇ ਗੰਦੇ ਨਾਲੇ ਦੀ ਗੈਸ 'ਤੇ ਚਾਹ ਬਣਾਉਣ ਦੇ ਕਿੱਸੇ ਵੀ ਸੁਣਾਈ ਜਾਂਦਾ ਹੈ। ਪਤਾ ਨਹੀਂ ਇਸ ਨੂੰ ਉਤਰ-ਆਧੁਨਿਕ ਦੌਰ ਕਿਉਂ ਕਹਿੰਦੇ ਹਨ? ਆਉਣ ਵਾਲੇ ਸਮਿਆਂ ਵਿਚ ਅਜੋਕੇ ਦੌਰ ਨੂੰ ਆਧੁਨਿਕ ਵੀ ਸ਼ਾਇਦ ਹੀ ਕਿਹਾ ਜਾਵੇਗਾ। **98555 30721**

# ਪ੍ਰਾਪਤ ਆਰਥਿਕ ਸਹਾਇਤਾ

**ਇਕਾਈਆਂ ਲਈ**

**ਇਕਾਈ ਰੋਪੜ**

1. ਅਸ਼ੋਕ ਰੋਪੜ 1000
2. ਪ੍ਰਸ਼ੋਤਮ ਸਿੰਘ, ਬੂਰ ਮਾਜਰਾ 1500
3. ਸ਼ੈਲਿੰਦਰ ਸੁਹਾਲੀ ਵੱਲੋਂ (ਮਾਤਾ ਦੀ ਯਾਦ ਵਿੱਚ) 1000
4. ਮਰਹੂਮ ਮਾ. ਪ੍ਰੀਤਮ ਸਿੰਘ ਜੀ ਦੇ ਪਰਿਵਾਰ ਵੱਲੋਂ 3100
5. ਜਸਵਿੰਦਰ ਸਿੰਘ ਕੋਰੇ ਵੱਲੋਂ (ਪਿਤਾ ਬਲਦੇਵ ਕੋਰੇ ਦੀ ਯਾਦ ਵਿੱਚ) 1100
6. ਅਵਤਾਰ ਸਿੰਘ, ਸਵਰਾਜ ਮਾਜ਼ਦਾ (ਲੜਕੀ ਦੇ ਵਿਆਹ ਦੀ ਖੁਸ਼ੀ ’ਚ) 1000
7. ਇਕਬਾਲ ਬੇਲਾ 1500
8. ਐੱਸ.ਡੀ.ਓ. ਹਰਵੀਰ ਗਾਂਧੀ 5100
9. ਅਮਰਨਾਥ ਸੈਣੀ ਮਾਜਰਾ 500

**ਇਕਾਈ ਲੁਧਿਆਣਾ**

1. ਇਕਾਈ ਦੇ ਮੈਂਬਰ ਰਹੇ ਸਾਥੀ ਉਜਾਗਰ ਸਿੰਘ ਦੇ ਸਤਿਕਾਰ ਸਮਾਗਮ ਮੌਕੇ ਉਹਨਾਂ ਦੇ ਪਰਿਵਾਰ ਵੱਲੋਂ 5000
2. ਇਕਾਈ ਮੈਂਬਰ ਮਾ. ਸੁਰਜੀਤ ਸਿੰਘ ਦੁੱਗਰੀ ਵੱਲੋਂ ਆਪਣੀ ਜੀਵਨ ਸਾਥਣ ਦੇ ਸਤਿਕਾਰ ਸਮਾਗਮ ਮੌਕੇ 1100
3. ਡਾ. ਹਰਬੰਸ ਸਿੰਘ ਦੁੱਗਰੀ 1000

**ਇਕਾਈ ਬਠਿੰਡਾ**

**ਖਰੀਦੇ ਦਫ਼ਤਰ ਲਈ ਪ੍ਰਾਪਤ ਸਹਾਇਤਾ**

1. ਮਾਸਟਰ ਅਮਰਜੀਤ ਸਿੰਘ, ਗੋਨਿਆਣਾ ਮੰਡੀ 2500
2. ਜਤਿੰਦਰ ਸਿੰਘ, ਸ.ਸ. ਮਾਸਟਰ, ਖੇਮੂਆਣਾ 2500
3. ਹਰਦੇਵ ਸਿੰਘ, ਇਕਾਈ ਭੰਗੂ 1000
4. ਕੇਵਲ ਆਰਟਸ, ਬਠਿੰਡਾ 10000
5. ਤ੍ਰਿਲੋਚਨ ਸਿੰਘ ਧੀਮਾਨ 5000
6. ਪਰਮਜੀਤ ਸਿੰਘ ਰੋਮਾਣਾ 5000
7. ਗੁਰਬੰਸ ਸਿੰਘ ਸਿੱਧੂ, ਸਾਬਕਾ ਲੈਕਚਰਾਰ 2000
8. ਇੱਕ ਤਰਕਸ਼ੀਲ ਮੈਂਬਰ, ਬਠਿੰਡਾ 3000
9. ਕੁਲਵੰਤ ਸਿੰਘ, ਮੈਂਬਰ ਇਕਾਈ ਬਠਿੰਡਾ 2000
10. ਮਾਸਟਰ ਤਰਸੇਮ ਕਰਕਰਾ, ਰਾਮਪੁਰਾ 1000
11. ਵਿਪਨ ਕੁਮਾਰ, ਹਿਤਾਸ਼ੀ ਇੰਸ਼ੋਰੈਂਸ 2000
12. ਗੁਰਵਿੰਦਰ ਸਿੰਘ ਲੈਕਚਰਾਰ, ਭਾਗੀਵਾਂਦਰ 1000
13. ਹਾਕਮ ਸਿੰਘ, ਇਕਾਈ ਬਠਿੰਡਾ 10,000
14. ਭੋਲਾ ਸਿੰਘ ਸਾਬਕਾ ਐੱਸਡੀ.ਓ. PSPCL 1000
15. ਬਲਵਿੰਦਰ ਸਿੰਘ ਬਾਘਾ, ਸਾਇੰਸ ਮਾਸਟਰ 2000
16. ਕਰਨੈਲ ਸਿੰਘ ਰੋਮਾਣਾ 2000
17. ਗੁਰਦੇਵ ਸਿੰਘ ਢਿੱਲੋ 3000
18. ਰਾਜ ਕੁਮਾਰ ਬਾਂਸਲ 6000
19. ਇੱਕ ਤਰਕਸ਼ੀਲ ਮੈਂਬਰ, ਇਕਾਈ ਬਠਿੰਡਾ 5000
20. ਜੰਟਾ ਸਿੰਘ, ਜੋਨ ਵਿੱਤ ਮੁਖੀ 2000
21. ਗੁਰਦੀਪ ਸਿੰਘ, ਇਕਾਈ ਰਾਮਪੁਰਾ 500
22. ਹੈਡਮਾਸਟਰ ਸੁਖਮੰਦਰ ਸਿੰਘ, ਰਾਮਪੁਰਾ 500
23. ਜਗਦੇਵ ਸਿੰਘ ਰਾਮਪੁਰਾ 500
24. ਗਗਨ ਗਰੋਵਰ, ਜਥੇਬੰਦਕ ਮੁਖੀ, ਰਾਮਪੁਰਾ 500
25. ਮਾਸਟਰ ਸੁਰਿੰਦਰ ਗੁਪਤਾ, ਰਾਮਪੁਰਾ 500
26. ਹੇਮ ਰਾਜ, ਗਰਗ ਬੁੱਕ ਸੈਂਟਰ, ਬਠਿੰਡਾ 2000
27. ਵੇਦ ਪ੍ਰਕਾਸ਼, ਗੋਬਿੰਦ ਬੁੱਕ ਸੈਂਟਰ, ਬਠਿੰਡਾ 1000
28. ਪਿਊਸ਼ ਮਾਨ, PNB ਫਿਲੌਰ (ਨਵੀਂ ਕਾਰ ਦੀ ਖੁਸ਼ੀ ਵਿੱਚ) 1100
29. ਵਿਜੈ ਭੱਟ, ਸਮਾਜ ਸੇਵੀ (ਮਾਤਾ ਗੁਰਬਚਨ ਕੌਰ ਦੀ ਯਾਦ ’ਚ) 1100
30. ਗੁਰਸੇਵਕ ਸਿੰਘ ਬੀੜ 1000
31. ਦੀਦਾਰ ਸਿੰਘ ਬਠਿੰਡਾ, (ਸੇਵਾ ਮੁਕਤ ਖੇਡ ਅਧਿਕਾਰੀ) 1000
32. ਚਹਿਲ ਟਰੇਡਿੰਗ ਕੰਪਨੀ 1500
33. ਸੁਰਜੀਤ ਸਿੰਘ, (ਸਾਬਕਾ ਚੀਫ ਮੈਨੇਜਰ, SBI ਬਠਿੰਡਾ) 5000
34. ਮਾਸਟਰ ਅਜਾਇਬ ਜਲਾਲਆਣਾ 2000

**ਇਕਾਈ ਸ਼ਾਹਕੋਟ**

1. ਪ੍ਰਿੰ. ਹਰਪ੍ਰੀਤ ਸਿੰਘ, ਸ.ਸ.ਸ.ਸ. ਮਲਸੀਆਂ 500
2. ਪ੍ਰਿੰ. ਮਨਜੀਤ ਸਿੰਘ ਮਲਸੀਆਂ 500
3. ਜਿੰਦਰ ਬਾਗਪੁਰ 500
4. ਗੁਰਦੇਵ ਸਿੰਘ ਨਵਾਂ ਕਿਲਾ 500

**ਇਕਾਈ ਅੰਮ੍ਰਿਤਸਰ**

1. ਰਮੇਸ਼ ਜੈਨ ਵੱਲੋਂ (ਆਪਣੀ ਪਤਨੀ ਦੀ ਯਾਦ ’ਚ) 1000

***ਬਾਕੀ ਪੰਨਾ 49 ’ਤੇ***



# ਪ੍ਰਤੀਕਰਮ

**ਸੰਪਾਦਕ 'ਤਰਕਸ਼ੀਲ'**
**ਮੁੱਖ ਦਫ਼ਤਰ,**
**ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.)**
**ਤਰਕਸ਼ੀਲ ਭਵਨ, ਬਰਨਾਲਾ -148101 (ਪੰਜਾਬ)**
**email : tarkshiloffice@gmail.com**



ਮਈ ਜੂਨ 21 ਦੇ ਅੰਕ ਦੇ ਆਖਰੀ ਪੰਨੇ 'ਤੇ ਛਪੇ ਜਸਵੰਤ ਮੁਹਾਲੀ ਦੇ ਸੰਖੇਪ, ਪਰ ਭਾਵਪੂਰਤ ਲੇਖ 'ਕਿਰਤ ਦਾ ਦਿਨ' ਨਾਲ ਗੱਲ ਸ਼ੁਰੂ ਕਰਾਂਗਾ। ਇਸ ਦੇ ਪਹਿਲੇ ਪਹਿਰੇ ਦੀਆਂ ਆਖ਼ਰੀ ਸਤਰਾਂ ਨੇ ਵਿਸ਼ੇਸ਼ ਧਿਆਨ ਖਿੱਚਿਆ। ਜਾਂ ਇਹ ਕਹੋ ਇਹ ਸਤਰਾਂ ਇਸ ਲੇਖ ਦਾ ਸਾਰ ਤੱਤ ਹਨ। ਹਵਾਲੇ ਵਜੋਂ, 'ਪੂੰਜੀ ਤੇ ਕਿਰਤ ਦਾ ਖਾਸਾ ਕਿਸੇ ਦੇਸ਼, ਖਿੱਤੇ ਜਾਂ ਮਜ਼ਹਬ ਤੋਂ ਪਾਰ ਹੁੰਦਾ ਹੈ। ਇਹ ਲਈ ਇਹ ਦਿਨ ਅੰਤਰਰਾਸ਼ਟਰੀ ਹੈ। ਇਸ ਦੇ ਮੁਕਾਬਲੇ ਕਿਸੇ ਵੀ ਧਰਮ ਦੇ ਇਤਿਹਾਸਕ ਦਿਨ ਸਥਾਨਕ ਹੁੰਦੇ ਹਨ'। ਸਥਾਨਕ/ਕੌਮੀ ਅਤੇ ਅੰਤਰਰਾਸ਼ਟਰੀ/ਗਲੋਬਲ ਵਿਰੋਧਤਾਈ ਨੂੰ ਬੜੇ ਸਾਦਾ ਅਤੇ ਖੂਬਸੂਰਤ ਢੰਗ ਨਾਲ ਸੂਤਰਬੱਧ ਕੀਤਾ ਹੈ। ਪੂੰਜੀ ਸੁਭਾਅ ਵਜੋਂ ਬੇਲਗਾਮ ਹੈ। ਇਹ ਹਰ ਤਰ੍ਹਾਂ ਦੀਆਂ ਹੱਦਾਂ ਤੋੜਦੀ ਤੇ ਟੱਪਦੀ ਹੈ; ਇਹ ਹੱਦਾਂ ਧਰਮ, ਸੱਭਿਆਚਾਰ, ਖ਼ਿੱਤੇ ਜਾਂ ਕੋਈ ਵੀ ਹੋਣ। ਇਹ ਸਥਾਨਕ ਜਾਂ ਲੋਕਲ ਨਹੀਂ। ਦਮਿਤਾਂ/ਸ਼ੋਸ਼ਿਤਾਂ ਲਈ ਇਨ੍ਹਾਂ ਸਤਰਾਂ ਵਿੱਚ ਸੂਖ਼ਮ ਜਿਹਾ ਸੁਨੇਹਾ ਹੈ। ਇਸ ਲਈ ਇਸ ਨਾਲ ਮੜਿਕਣ ਵਾਸਤੇ, ਲੜਨ ਵੇਲੇ ਕੱਦ ਵੀ ਓਡਾ ਹੀ ਚਾਹੀਦਾ। ਧਰਮ, ਰਵਾਇਤ, ਕੌਮ ਜਾਂ ਕੌਮੀਅਤ ਰਾਹੀਂ ਕਾਰਜਸ਼ੀਲ ਹੁੰਦੀ ਸਥਾਨਕਤਾ, ਸੰਘਰਸ਼ਸ਼ੀਲ ਬੰਦੇ ਨੂੰ ਨਿਗੂਣਾ ਬਣਾ ਦਿੰਦੀ ਹੈ। ਉਹ ਕੁਰਬਾਨੀਆਂ ਜਿੰਨੀਆਂ ਮਰਜ਼ੀ ਦੇਈ ਜਾਵੇ, ਪਰ ਪੱਲੇ ਕੱਖ ਨਹੀਂ ਪੈਂਦਾ। ਜਾਣੀ ਵਿਰਸੇ ਦੀ ਕੋਈ ਵੀ ਮਹਾਨ ਜਾਂ ਤੁਛ ਧਾਰਣਾ, ਜੋ ਤੁਹਾਨੂੰ ਸਥਾਨਕ ਬਣਾਉਂਦੀ ਹੈ, ਤੁਹਾਡੀ ਤੋਰ ਨੂੰ ਪੈਖੜ ਪਾਉਂਦੀ ਹੈ, ਤੁਹਾਡੀ ਉਡਾਰੀ ਨੂੰ ਸੀਮਤ ਕਰਦੀ ਹੈ, ਉਹ ਤੁਹਾਡੀ ਸਹਾਇਕ ਨਹੀਂ। ਅੰਤਰਰਾਸ਼ਟਰੀ ਵਿਰੋਧੀ ਨਾਲ, ਸਥਾਨਕ ਹੋ ਕੇ ਨਹੀਂ ਲੜਿਆ ਜਾ ਸਕਦਾ। ਸਥਾਨਕਤਾ ਕਿੰਨੀ ਵੀ ਸ਼ਾਨਾਮੱਤੀ ਹੋਵੇ, ਇਹ ਸਾਰੀ ਦੀ ਸਾਰੀ ਅਪਨਾਉਣਯੋਗ ਨਹੀਂ ਹੁੰਦੀ, ਹੋ ਹੀ ਨਹੀਂ ਸਕਦੀ। ਵਿਰਸਾ (ਸਥਾਨਕਤਾ) ਗਾਹੀ ਹੋਈ ਕਣਕ ਦੀ ਧੂੜ ਵਾਂਗ ਹੰਦਾ ਹੈ, ਜਿਸ ਵਿਚ ਅੱਧੋਸੁੱਧੀ ਕਣਕ, ਤੂੜੀ ਅਤੇ ਘੱਟੇ ਦਾ ਰਲਾਅ ਹੁੰਦਾ ਹੈ। ਤੁਸੀਂ ਧੂੜ ਨਹੀਂ ਖਾ ਸਕਦੇ, ਉਸ ਨਾਲੋਂ ਤੂੜੀ ਨੂੰ ਵੱਖ ਕਰਨਾ ਜ਼ਰੂਰੀ ਹੈ। ਦਮਿਤਾਂ ਅਤੇ ਸ਼ੋਸ਼ਿਤਾਂ ਨੂੰ ਇਹ ਲੇਖ ਸੁਨੇਹਾ ਦਿੰਦਾ ਹੈ ਕਿ ਤੁਸੀਂ ਆਪੋ ਆਪਣੀ ਸਥਾਨਕਤਾ ਨੂੰ ਛੱਡੋ, ਧਰਮ/ਖਿੱਤੇ ਦੀਆਂ ਮਸਨੂਈ ਵਲਗਣਾਵਾਂ 'ਚੋਂ ਬਾਹਰ ਆਓ ਅਤੇ ਆਪਣੇ ਅੰਤਰਰਾਸ਼ਟਰੀ ਵਿਰੋਧੀ (ਵਿੱਤੀ ਪੂੰਜੀ) ਦੇ ਹਾਣ ਦਾ ਬਣੋ। ਪੂੰਜੀ ਦੀ ਮਾਰ ਖਾ ਰਹੇ, ਆਪੋ ਆਪਣੀ ਸਥਾਨਕਤਾ 'ਚ ਵੰਡ ਹੋਏ ਸਮੂਹ, ਪੁਸ਼ਤੈਨੀ ਸੰਕੀਰਨਤਾ 'ਚੋਂ ਕਦੋਂ ਮੁਕਤ ਹੁੰਦੇ ਹਨ, ਇਹ ਤਾਂ ਸਮਾਂ ਹੀ ਦੱਸੇਗਾ।

ਕੁਝ ਟਿੱਪਣੀਆਂ ਡਾ. ਸੁਖਦੇਵ ਦੇ ਲੇਖ 'ਮਜਦੂਰ ਵਿਰੋਧੀ ਕਿਰਤ ਸੋਧਾਂ' ਬਾਰੇ ਵੀ ਜ਼ਰੂਰੀ ਹਨ, ਉਨ੍ਹਾਂ ਨੇ ਵਿਸਥਾਰ ਨਾਲ ਇਨ੍ਹਾਂ ਨਾਲ ਸੰਬੰਧਿਤ ਕਾਨੂੰਨਾਂ ਦਾ ਵੇਰਵਾ ਦਿੱਤਾ ਹੈ। ਵਿਦਵਾਨ ਲੇਖਕ ਮੁਤਾਬਿਕ, ਇਹ ਸੋਧਾਂ/ਕਾਨੂੰਨ ਤਿੰਨ ਦਹਾਕੇ ਪਹਿਲਾਂ ਸ਼ੁਰੂ ਹੋਈ 'ਨਵੀਂ ਆਰਥਿਕ ਨੀਤੀ' ਦਾ ਤਾਰਕਿਕ ਸਿੱਟਾ ਹਨ। ਫਿਰ ਲੇਖਕ ਵੱਲੋਂ ਇਨ੍ਹਾਂ ਕਾਨੂੰਨਾਂ ਦੇ ਬਣਨ 'ਤੇ ਵਿਰੋਧ ਜਾਂ ਮਜਦੂਰ ਪੱਖੀ ਕਾਨੂੰਨਾਂ ਦੀ ਮੰਗ ਕਰਨ ਦੀ ਕੀ ਤੁਕ। ਇਹ ਆਮ ਜਿਹਾ ਸੱਚ ਹੈ ਕਿ 'ਸਿਆਸਤ ਆਰਥਿਕਤਾ ਦਾ ਸਤ ਹੁੰਦੀ ਹੈ'। ਜੇ ਕੌਮੀ + ਕੌਮਾਂਤਰੀ ਪੂੰਜੀ ਦਾ ਦੌਰ ਦੌਰਾ ਹੈ ਅਤੇ ਸਾਰੀ ਦੇਸੀ/ਕੌਮਾਂਤਰੀ ਸਿਆਸਤ ਇਸ ਦੀ ਸੇਵਾ ਵਿੱਚ ਲੱਗੀ ਹੋਈ ਹੈ, ਤਾਂ ਉਹੀ ਕਾਨੂੰਨ ਬਣਨਗੇ ਜੋ ਵਿੱਤੀ ਪੂੰਜੀ ਦੇ ਸੁਭਾਅ ਨੂੰ ਵਾਰਾ ਖਾਣ ਨਾ ਕਿ ਮਜਦੂਰਾਂ ਦੇ ਹਿੱਤ ਪੂਰਦੇ ਹੋਣ। ਇਹ ਤਾਂ ਬਿੱਲੀ ਤੋਂ ਚੂਹੇ ਦੀ ਰਾਖੀ ਦੀ ਮੰਗ ਹੈ। ਇਸ ਲਈ ਇਹ ਕਿਸੇ ਖਾਸ ਪਾਰਟੀ ਜਾਂ ਨੇਤਾ ਦਾ ਰੌਲਾ ਨਹੀਂ, ਇਹ ਤਾਂ ਮੌਜੂਦ ਪ੍ਰਬੰਧ ਦੀਆਂ ਅੰਤਰਨਿਹਤ ਲੋੜਾਂ ਦੀ ਗੱਲ ਹੈ। ਇਸ ਬਾਰੇ ਹੇਮਰਾਜ ਸਟੈਨੋ ਨੇ ਇਸ਼ਾਰਤਨ ਆਪਣੇ ਲੇਖਕ (ਪੰਨਾ 8) ਵਿੱਚ ਗੱਲ ਵੀ ਕੀਤੀ ਹੈ ਕਿ 'ਸੋ ਇਸ ਵਰਤਾਰੇ ਨੂੰ ਇਸ ਤਰ੍ਹਾਂ ਬਿਲਕੁਲ ਨਹੀਂ ਲਿਆ ਜਾਣਾ ਜਾਣਾ ਚਾਹੀਦਾ ਕਿ ਇਹ ਕੋਈ ਕੱਲੇ ਕਹਿਰੇ ਮੋਦੀ ਦੀ ਅੜੀ ਦਾ ਸੁਆਲ ਹੈ'। ਵੱਖੋ ਵੱਖ ਮੁਲਕਾਂ ਵਿੱਚ 'ਲੋਕ ਭਲਾਈ ਸਕੀਮਾਂ' ਕਿਸੇ ਚੰਗੇ ਨੇਤਾ ਜਾਂ ਪਾਰਟੀ ਕਰਕੇ ਹੋਂਦ ਵਿੱਚ ਨਹੀਂ ਸਨ ਆਈਆਂ ਸਗੋਂ ਸੰਘਰਸ਼-ਸ਼ੀਲ ਦਮਿਤਾਂ/ਸੋਸ਼ਿਤਾਂ ਨੂੰ ਸਮਾਜਵਾਦੀ ਵਿਚਾਰਧਾਰਾ ਤੋਂ ਬਚਾਈ ਰੱਖਣ ਲਈ ਆਈਆਂ ਸਨ ਅਤੇ ਇਹ ਕਾਰਗਰ ਵੀ ਸਿੱਧ ਹੋਈਆਂ। ਇਹੀ ਕਾਰਨ ਹੈ ਨਵੀਂ ਆਰਥਿਕ ਨੀਤੀ ਦੇ ਲਾਗੂ ਹੋਣ ਬਾਅਦ ਪਿਛਲੇ ਤਿੰਨ ਦਹਾਕਿਆਂ ਵਿੱਚ ਪਬਲਿਕ ਸੈਕਟਰ ਦੇ ਅਦਾਰੇ

***...ਬਾਕੀ ਪੰਨਾ 49 'ਤੇ***

# ਪੇਸ਼ਕਦਮੀਆਂ

**ਸਰੀ ਵਿੱਚ ਅਖੌਤੀ ਭੂਤ ਭਜਾਉਣ ਵਾਲੇ ਜੋਤਸ਼ੀ ਨੇ ਤਰਕਸ਼ੀਲਾਂ ਅੱਗੇ ਗੋਡੇ ਟੇਕੇ :**

ਕੈਨੇਡਾ ਵਿੱਚ ਪਿਛਲੇ 25 ਸਾਲਾਂ ਤੋਂ ਲੋਕਾਂ ਨੂੰ ਜਾਗਰੂਕ ਕਰਦੀ ਤਰਕਸ਼ੀਲ (ਰੈਸ਼ਨੇਲਿਸਟ) ਸੁਸਾਇਟੀ ਕੈਨੇਡਾ ਨੇ ਬੀਤੇ ਦਿਨੀਂ ਸਰੀ ਵਿਖੇ ਇੱਕ ਜੋਤਿਸ਼ੀ ਵੱਲੋਂ ਇੱਕ ਔਰਤ ਨਾਲ ਕਥਿਤ ਤੌਰ 'ਤੇ ਠੱਗੀ ਮਾਰਨ ਦਾ ਪਰਦਾਫਾਸ਼ ਕੀਤਾ ਹੈ। ਕੋਆਰਡੀਨੇਟਰ ਬਾਈ ਅਵਤਾਰ ਨੇ ਇਹ ਜਾਣਕਾਰੀ ਦਿੰਦਿਆਂ ਦੱਸਿਆ ਹੈ ਕਿ ਸਰੀ ਵਿੱਚ ਜੋਤਿਸ਼ੀ ਦਾ ਧੰਦਾ ਕਰ ਰਹੇ ਇੱਕ ਜੋਤਿਸ਼ੀ ਨੇ ਇੱਕ ਔਰਤ ਪਾਸੋਂ ਪੂਜਾ ਕਰਨ ਦੇ ਨਾਂ ਹੇਠ ਕਥਿਤ ਤੌਰ 'ਤੇ 2000 ਡਾਲਰ ਕੈਸ਼ ਅਤੇ 120 ਗ੍ਰਾਮ ਸੋਨੇ ਦੀ ਮੰਗ ਕੀਤੀ। ਜੋਤਿਸ਼ੀ ਨੇ ਉਸ ਔਰਤ ਦੇ ਘਰ ਜਾ ਕੇ ਕਿਹਾ ਕਿ ਉਸ ਦੇ ਘਰ ਵਿੱਚ ਬਹੁਤ ਖਤਰਨਾਕ 4 ਭੂਤ ਹਨ ਅਤੇ ਉਨ੍ਹਾਂ ਨੂੰ ਭਜਾਉਣ ਲਈ ਇਹ ਸੋਨਾ ਪਾਣੀ ਵਿੱਚ ਤਾਰਨਾ ਪੈਣਾ ਹੈ। ਉਸ ਔਰਤ ਨੇ 120 ਗ੍ਰਾਮ ਸੋਨਾ ਦੇਣ ਦੀ ਅਸਮਰੱਥਾ ਜਾਹਰ ਕੀਤੀ ਤਾਂ ਉਸ ਨੇ ਕਿਹਾ ਜਿੰਨਾ ਤੁਹਾਡੇ ਕੋਲ ਹੈ ਉਹ ਲੈ ਕੇ ਆਉ। ਔਰਤ ਕੋਲ ਤਕਰੀਬਨ 60 ਗ੍ਰਾਮ ਸੋਨਾ ਸੀ ਜੋ ਉਸ ਜੋਤਿਸ਼ੀ ਨੇ ਪਾਣੀ ਵਿੱਚ ਤਾਰਨ ਦੇ ਬਹਾਨੇ ਔਰਤ ਪਾਸੋਂ ਕਥਿਤ ਤੌਰ 'ਤੇ ਹਥਿਆ ਲਿਆ। ਉਪਰੰਤ ਕੋਈ ਵੀ ਕੰਮ ਨਾ ਹੋਣ 'ਤੇ ਔਰਤ ਨੇ ਉਸ ਨੂੰ ਪੁੱਛਿਆ ਤਾਂ ਜੋਤਿਸ਼ੀ ਕਹਿਣ ਲੱਗਾ ਕਿ ਤੇਰਾ ਕੰਮ ਨਹੀਂ ਹੋਣਾ, ਤੂੰ ਬਹੁਤ ਵੱਡੀ ਗਲਤੀ ਕੀਤੀ ਹੈ। ਤੇਰਾ ਉਹ ਸੋਨਾ ਪ੍ਰਵਾਨ ਨਹੀਂ ਹੋਇਆ ਅਤੇ ਤਿੰਨ ਬਹੁਤ ਖਤਰਨਾਕ ਭੂਤ ਤੇਰੇ ਘਰ ਵਿੱਚ ਮੌਜੂਦ ਹਨ। ਉਹ ਔਰਤ ਹੋਰ ਡਰ ਗਈ ਅਤੇ ਆਪਣੇ ਘਰ ਵਿੱਚ ਸੌਣ ਤੋਂ ਵੀ ਘਬਰਾਉਣ ਲੱਗੀ। ਪਰ ਉਸ ਨੇ ਇਸ ਜੋਤਿਸ਼ੀ ਨੂੰ ਫੋਨ ਕਰਨੇ ਜਾਰੀ ਰੱਖੇ। ਆਖਿਰ ਜੋਤਿਸ਼ੀ ਨੇ ਉਸ ਔਰਤ ਦਾ ਫੋਨ ਚੁੱਕਣਾ ਹੀ ਬੰਦ ਕਰ ਦਿੱਤਾ। ਉਸ ਔਰਤ ਨੂੰ ਕਿਸੇ ਲੜਕੀ ਨੇ ਸੁਸਾਇਟੀ ਬਾਰੇ ਦੱਸਿਆ ਤਾਂ ਪੀੜਤ ਔਰਤ ਨੇ ਸੁਸਾਇਟੀ ਨਾਲ ਸੰਪਰਕ ਕੀਤਾ। ਸੁਸਾਇਟੀ ਮੈਂਬਰਾਂ ਨੇ ਐਕਸ਼ਨ ਲੈਂਦਿਆਂ ਉਸ ਜੋਤਿਸ਼ੀ ਨੂੰ ਜਾ ਘੇਰਿਆ ਅਤੇ ਸੁਆਲ ਜੁਆਬ ਉਪਰੰਤ ਜੋਤਿਸ਼ੀ ਨੇ 2000 ਡਾਲਰ ਕੈਸ਼ ਅਤੇ ਆਪਣੀ ਘਰਵਾਲੀ ਦਾ 30.9 ਗ੍ਰਾਮ ਸ਼ੁੱਧ ਸੋਨੇ ਦਾ ਮੰਗਲ ਸੂਤਰ ਉਸ ਔਰਤ ਨੂੰ ਵਾਪਿਸ ਕੀਤਾ, ਮੁਆਫੀ ਮੰਗੀ ਅਤੇ ਅੱਗੇ ਤੋਂ ਅਜਿਹਾ ਕੰਮ ਨਾ ਕਰਨ ਦਾ ਲਿਖਤੀ ਵਾਅਦਾ ਵੀ ਕੀਤਾ।

**ਇਕਾਈ ਕੋਹਾੜਾ** : 'ਤਰਕਸ਼ੀਲ' ਜੁਲਾਈ-ਅਗਸਤ 2021 ਵਿੱਚ ਛਪੇ ਰਾਜਪਾਲ ਸਿੰਘ ਜੀ ਦੇ ਲੇਖ 'ਤਰਕਸ਼ੀਲਤਾ : ਹਰ ਵਰਤਾਰੇ ਨੂੰ ਸਮਝਣ ਦਾ ਦ੍ਰਿਸ਼ਟੀਕੋਣ' 'ਤੇ ਇਕਾਈ ਦੀ ਵਿਸ਼ੇਸ਼ ਮੀਟਿੰਗ ਕਰਕੇ ਵਿਚਾਰ ਚਰਚਾ ਕਰਵਾਈ ਗਈ। ਇਕਾਈ ਦੇ ਮੈਂਬਰਾਂ ਅਤੇ ਹੋਰ ਹਾਜ਼ਰੀਨ ਨੇ ਇਸ ਵਿਸ਼ੇ 'ਤੇ ਖੁੱਲ ਕੇ ਆਪਣੇ ਵਿਚਾਰ ਪ੍ਰਗਟਾਉਂਦਿਆਂ ਅੱਗੇ ਤੋਂ ਅਜਿਹੀਆਂ ਵਿਚਾਰ ਚਰਚਾਵਾਂ ਜਾਰੀ ਰੱਖਣ ਦਾ ਫੈਸਲਾ ਲਿਆ। – **ਦਲਬੀਰ ਕਟਾਣੀ**

**ਇਕਾਈ ਸੰਗਰੂਰ : ਕੋਵਿਡ 19 'ਤੇ ਵਿਚਾਰ ਚਰਚਾ :** ਸਥਾਨਕ ਅਫਸਰ ਕਲੋਨੀ ਵਿਖੇ ਕੋਵਿਡ 19 ਵਾਇਰਸ, ਇਸ ਦੇ ਬਦਲਦੇ ਰੂਪਾਂ ਬਾਰੇ ਜਾਣਕਾਰੀ, ਸਾਵਧਾਨੀਆਂ ਤੇ ਪ੍ਰਹੇਜ਼ ਵਿਸ਼ੇ 'ਤੇ ਇੱਕ ਰੋਜ਼ਾ ਵਿਚਾਰ ਚਰਚਾ ਦਾ ਆਯੋਜਨ ਕੀਤਾ ਗਿਆ। ਵਿਚਾਰ ਚਰਚਾ ਦੇ ਮੁੱਖ ਬੁਲਾਰੇ ਡਾਕਟਰ ਅਮਨਦੀਪ ਅਗਰਵਾਲ ਸੰਗਰੂਰ ਸਨ। ਵਿਚਾਰ ਚਰਚਾ ਦੀ ਸ਼ੁਰੂਆਤ ਇਕਾਈ ਜਥੇਬੰਦਕ ਮੁਖੀ ਮਾਸਟਰ ਪਰਮਵੇਦ ਵੱਲੋਂ ਹਾਜ਼ਰੀਨ ਦਾ ਸਵਾਗਤ ਕਰਦਿਆਂ ਤੇ ਵਿਸ਼ੇ ਬਾਰੇ ਜਾਣਕਾਰੀ ਨਾਲ ਹੋਈ। ਡਾ. ਅਮਨਦੀਪ ਅਗਰਵਾਲ ਨੇ ਕਿਹਾ ਕਿ ਵਾਇਰਸ ਸਮੇਤ ਹੋਰ ਬੀਮਾਰੀਆਂ ਦਾ ਤੋੜ ਸਰੀਰ ਦੀ ਰੋਗ ਪ੍ਰਤੀਰੋਧਕ ਸ਼ਕਤੀ ਹੁੰਦੀ ਹੈ ਜੋ ਬੁਲੰਦ ਹੌਂਸਲੇ ਨਾਲ ਵਧਦੀ ਹੈ, ਘਬਰਾਉਣ ਨਾਲ ਘਟਦੀ ਹੈ। ਇਸ ਤੋਂ ਬਾਅਦ ਸਵਰਨਜੀਤ ਸਿੰਘ ਨੇ ਵੀ ਕਰੋਨਾ ਵਾਇਰਸ ਨਾਲ ਜੁੜੀ ਜਾਣਕਾਰੀ ਬਾਰੇ ਜਾਗਰੂਕ ਕਰਦਿਆਂ ਬਿਮਾਰੀ ਦੀ ਗੰਭੀਰਤਾ ਬਾਰੇ ਦੱਸਿਆ ਅਤੇ ਲੱਛਣ ਆਉਣ ਉਪਰੰਤ ਨੀਮ ਹਕੀਮਾਂ ਤੋਂ ਇਲਾਜ ਕਰਵਾਉਣ ਦੀ ਥਾਂ ਤੁਰੰਤ ਯੋਗ ਡਾਕਟਰੀ ਸਲਾਹ ਲੈਣ ਦੇ ਫਾਇਦਿਆਂ ਬਾਰੇ ਵੀ ਦੱਸਿਆ। ਉਹਨਾਂ ਕੋਰੋਨਾ ਦੀ ਦੂਜੀ ਲਹਿਰ ਸਮੇਂ ਸਰਕਾਰੀ ਖੇਤਰ ਵਿੱਚ ਡਾਕਟਰਾਂ ਅਤੇ ਪੈਰਾ ਮੈਡੀਕਲ ਸਟਾਫ ਦੀ ਘਾਟ ਕਾਰਨ ਅਤੇ ਅਫਸਰਸ਼ਾਹੀ ਦੇ ਦੁਰਪ੍ਰਬੰਧ ਕਾਰਨ ਮੌਤਾਂ ਦੀ ਗਿਣਤੀ ਵਿੱਚ ਹੋਏ ਵਾਧੇ ਬਾਰੇ ਦੱਸਦਿਆਂ ਸਰੋਤਿਆਂ ਨੂੰ ਵਧੀਆ ਸਿਹਤ ਸਹੂਲਤਾਂ ਲੈਣ ਲਈ ਜਥੇਬੰਦ ਹੋ ਕੇ ਸੰਘਰਸ਼ ਕਰਨ ਦੀ ਅਪੀਲ ਕੀਤੀ। ਸਵਾਲ ਜਵਾਬ ਸ਼ੈਸ਼ਨ ਵਿੱਚ ਸੁਰਿੰਦਰ ਪਾਲ, ਗੁਰਦੀਪ ਸਿੰਘ ਲਹਿਰਾ, ਨਿਰਮਲ ਸਿੰਘ ਦੁੱਗਾ, ਕ੍ਰਿਸ਼ਨ ਸਿੰਘ, ਸੁਖਦੇਵ ਸਿੰਘ ਕਿਸ਼ਨਗੜ੍ਹ, ਰਘਬੀਰ ਸਿੰਘ, ਧਰਮਵੀਰ ਸਿੰਘ, ਰਾਮ ਸਿੰਘ, ਕੁਲਵੰਤ ਸਿੰਘ, ਮਾਂਗੇ ਰਾਮ, ਲਖਵੀਰ ਸਿੰਘ, ਅਮਰਨਾਥ, ਪ੍ਰਹਿਲਾਦ ਸਿੰਘ, ਗੁਰਜੀਤ ਸਿੰਘ ਲੱਡੀ, ਕਿਰਨਦੀਪ ਕੌਰ ਪੰਧੇਰ, ਸੁਰਿੰਦਰ ਸ਼ਰਮਾ, ਦੇਵਿੰਦਰ ਕੌਰ, ਗੁਰਮੀਤ ਕੌਰ, ਵਨੀਤਾ ਰਾਣੀ, ਸੁਨੀਤਾ ਰਾਣੀ, ਸੁਖਵਿੰਦਰ ਕੌਰ ਸਿੱਧੂ, ਗੁਰਮੇਲ ਕੌਰ ਨੇ ਭਾਗ ਲਿਆ। ਡਾ. ਅਮਨਦੀਪ ਅਗਰਵਾਲ ਅਤੇ ਸਵਰਨਜੀਤ ਸਿੰਘ ਨੇ ਸੋਰਤਿਆਂ ਵੱਲੋਂ ਕੀਤੇ ਸਵਾਲਾਂ ਦੀ ਬਾਖੂਬੀ ਨਵਿਰਤੀ ਕੀਤੀ। ਡਾ.

ਅਮਨਦੀਪ ਅਗਰਵਾਲ ਨੂੰ ਵਿਗਿਆਨਕ/ਤਰਕਸ਼ੀਲ ਵਿਚਾਰਾਂ ਦੀਆਂ ਕਿਤਾਬਾਂ ਨਾਲ ਸਨਮਾਨਿਤ ਕੀਤਾ ਗਿਆ। ਲੈਕਚਰਾਰ ਕ੍ਰਿਸ਼ਨ ਸਿੰਘ ਨੇ ਧੰਨਵਾਦ ਕੀਤਾ। **ਪਰਮਵੇਦ**

**ਇਕਾਈ ਜਲੰਧਰ** : ਇਕਾਈ ਮੁਖੀ ਨਸੀਬ ਚੰਦ ਅਤੇ ਮਾਨਸਿਕ ਰੋਗਾਂ ਦੇ ਮੁਖੀ ਪਰਮਜੀਤ ਖੁਰਲਾ ਕਿੰਗਰਾ 25 ਮਈ ਨੂੰ ਕਿਰਤੀ ਕਿਸਾਨ ਯੂਨੀਅਨ ਦੀ ਅਗਵਾਈ ਵਿੱਚ ਦਿੱਲੀ ਵਿਖੇ ਕਿਸਾਨ ਅੰਦੋਲਨ ਦੀ ਹਿਮਾਇਤ ਵਿੱਚ ਗ੍ਰਿਫਤਾਰੀਆਂ ਦੇਣ ਲਈ ਗਏ।

**ਇਕਾਈ ਅੰਮ੍ਰਿਤਸਰ : ਪੈਗਾਸਸ ਜਾਸੂਸੀ ਕਾਂਡ ਵਿਰੁੱਧ ਵਿਸ਼ੇਸ਼ ਇਕੱਤਰਤਾ** : ਇਹ ਵਿਸ਼ੇਸ਼ ਇਕੱਤਰਤਾ ਤਰਕਸ਼ੀਲ ਆਗੂ ਮਾਸਟਰ ਕੁਲਜੀਤ ਵੇਰਕਾ ਦੀ ਪ੍ਰਧਾਨਗੀ ਹੇਠ ਹੋਈ ਜਿਸ ਵਿੱਚ ਸਰਕਾਰ ਤੋਂ ਪੈਗਾਸਸ ਜਾਸੂਸੀ ਕਾਂਡ ਸੰਬੰਧੀ ਸੰਸਦ ਵਿੱਚ ਬਹਿਸ ਕਰਵਾਉਣ ਦੇ ਇਲਾਵਾ ਸੁਪਰੀਮ ਕੋਰਟ ਤੋਂ ਨਿਆਂਇਕ ਜਾਂਚ ਕਰਵਾਉਣ ਦੀ ਜੋਰਦਾਰ ਮੰਗ ਕੀਤੀ ਗਈ। ਇਕਾਈ ਦੇ ਜਥੇਬੰਦਕ ਮੁਖੀ ਜਸਪਾਲ ਬਾਸਰਕਾ, ਤਰਕਸ਼ੀਲ ਆਗੂਆਂ ਅਸ਼ਵਨੀ ਕੁਮਾਰ, ਸੁਮੀਤ ਸਿੰਘ ਅਤੇ ਮਨਜੀਤ ਬਾਸਰਕੇ ਨੇ ਸੰਬੋਧਨ ਕੀਤਾ। ਤਰਕਸ਼ੀਲ ਆਗੂ ਕੁਲਜੀਤ ਵੇਰਕਾ ਨੇ ਕਾਲੇ ਖੇਤੀ ਕਾਨੂੰਨਾਂ ਨੂੰ ਰੱਦ ਕਰਨ ਅਤੇ ਜੇਲ੍ਹਾਂ ਵਿੱਚ ਨਜ਼ਰਬੰਦ ਬੁੱਧੀਜੀਵੀਆਂ ਦੀ ਬਿਨਾਂ ਸ਼ਰਤ ਰਿਹਾਈ ਦੀ ਮੰਗ ਵੀ ਕੀਤੀ। ਤਰਕਸ਼ੀਲ ਆਗੂ ਸੁਖਮੀਤ ਸਿੰਘ, ਬਲਦੇਵ ਰਾਜ ਵੇਰਕਾ, ਕਾ. ਬਲਵਿੰਦਰ ਦੁਧਾਲਾ, ਰਾਜ ਕੁਮਾਰ ਵੇਰਕਾ, ਹਰਜਿੰਦਰ ਜਲਾਲਪੁਰ, ਰਮੇਸ਼ ਜੈਨ, ਸ਼ਕਤੀ ਕੁਮਾਰ ਆਦਿ ਨੇ ਵਿਚਾਰ ਚਰਚਾ ਵਿੱਚ ਭਾਗ ਲਿਆ।

***ਪੰਨਾ 46 ਦਾ ਬਾਕੀ...***

2. ਇਕਾਈ ਆਗੂ ਜਸਪਾਲ ਬਾਸਰਕਾ ਵੱਲੋਂ (ਆਪਣੇ ਬੇਟੇ ਦੇ ਜਨਮ ਦਿਨ ਦੀ ਖੁਸ਼ੀ 'ਚ) 500

**ਇਕਾਈ ਫਗਵਾੜਾ**

1. ਏਸ਼ੀਅਨ ਰੈਸ਼ਨੇਲਿਸਟ ਸੁਸਾਇਟੀ ਗ੍ਰੇਟ ਬ੍ਰਿਟੇਨ ਦੇ ਟਰੱਸਟੀ ਤੇ ਸਾਬਕਾ ਜਨਰਲ ਸਕੱਤਰ ਸੱਚਦੇਵ ਵਿਰਦੀ/ਮੀਤੋ ਵਿਰਦੀ ਵੱਲੋਂ (ਬੇਟੇ ਮਨੋਜ ਅਤੇ ਬਲਦੀਪ ਵਿਰਦੀ ਦੇ ਘਰ ਪੈਦੇ ਹੋਏ ਬੱਚੇ ਕਰਨਵੀਰ ਵਿਰਦੀ ਦੇ ਜਨਮ ਦੀ ਖੁਸ਼ੀ 'ਚ) 5000
2. ਸੁਰਿੰਦਰ ਪਾਲ ਪੱਦੀ ਜਾਗੀਰ ਵੱਲੋਂ (ਬੇਟੇ ਡਾ. ਵਿਕਾਸ ਲਾਖਾ ਦੀ ਯਾਦ ਵਿੱਚ) 1000
3. ਮਹਿੰਦਰ ਸਿੰਘ ਚਚਗੜੀ ਵੱਲੋਂ (ਪੋਤਰੇ ਪ੍ਰਭਜੋਤ ਸਿੰਘ ਦੇ ਜਨਮ 'ਤੇ ਖੁਸ਼ੀ ਵਿੱਚ) 500
4. ਗੁਰਦੀਪ ਰਾਮ ਚਚਗੜੀ ਵੱਲੋਂ (ਪੋਤਰੇ ਏਕਤਮ ਸਰੋਏ ਦੇ ਜਨਮ ਦੀ ਖੁਸ਼ੀ 'ਚ) 500
5. ਸੰਦੀਪ ਸਿੰਘ, ਸਰਪੰਚ ਪਿੰਡ ਬੜਾ ਪਿੰਡ 500

**ਸੁਸਾਇਟੀ ਸਹਾਇਤਾ**

1. ਸੁਖਵਿੰਦਰ ਸਿੰਘ, ਵਿੱਤ ਮੁੱਖੀ, ਇਕਾਈ ਬੀਰ ਖੁਰਦ 1000
2. ਮਨੋਜ ਮਲਿਕ (ਮਾਤਾ ਸਵਿੱਤਰੀ ਦੇਵੀ ਦੀ ਯਾਦ 'ਚ) ਇਕਾਈ ਮੁਹਾਲੀ 1000

***ਪੰਨਾ 47 ਦਾ ਬਾਕੀ...***

ਇੱਕ-ਇੱਕ ਕਰਕੇ ਡਿੱਗਦੇ ਰਹੇ ਤੇ ਭਾਰਤ ਦੀ ਜਥੇਬੰਦ ਮੁਲਾਜ਼ਮ/ਮਜ਼ਦੂਰ ਜਮਾਤ, ਮਾਮੂਲੀ ਜਿਹੇ ਵਿਰੋਧਾਂ ਤੋਂ ਸਿਵਾਂ ਇਨ੍ਹਾਂ ਨੂੰ ਬਚਾਉਣ ਲਈ ਕੁਝ ਨਾ ਕਰ ਸਕੀ। ਸਾਨੂੰ ਬਣੇ ਜਾਂ ਭਵਿੱਖ 'ਚ ਬਣਨ ਵਾਲੇ ਮਾੜੇ ਕਾਨੂੰਨਾਂ ਦਾ ਤੁਲਨਾਤਮਕ ਅਧਿਐਨ ਕਰਨ ਦੀ ਬਜਾਏ, ਦੱਸਣਾ ਇਹ ਚਾਹੀਦਾ ਹੈ ਕਿ ਅਜਿਹੇ ਕਾਨੂੰਨਾਂ ਦਾ ਬਣਨਾ ਅਟੱਲ ਹੈ। ਜੇ ਤੁਸੀਂ ਚਾਹੁੰਦੇ ਹੋ ਅਜਿਹੇ ਕਾਨੂੰਨ ਨਾ ਬਣਨ ਤਾਂ ਇਹ ਲੋਕ ਪੱਖੀ, ਅੰਤਰਰਾਜੀ ਸਾਂਝੀ ਸਿਆਸਤ ਦੇ ਦਖਲ ਨਾਲ ਹੀ ਸੰਭਵ ਹੈ। ਅੱਜ ਕੱਲ੍ਹ ਦੀ ਭਾਰੂ ਇਲਾਕਾਈ ਸਿਆਸਤ ਜਾਂ ਇਕੱਲੀ ਆਲੋਚਨਾ ਕਰਨ ਨਾਲ ਕੁਝ ਨਹੀਂ ਸੌਰਨਾ। ਰਾਜਕੀ ਧਿਰ ਆਪਣੇ ਹਿੱਤਾਂ ਦੀ ਰਾਖੀ ਕਰ ਰਹੀ ਹੈ। ਸ਼ੋਸ਼ਿਤਾਂ ਨੂੰ ਆਪਣਿਆਂ ਦੀ ਕਰਨੀ ਚਾਹੀਦੀ ਹੈ। ਹੱਕ ਮੰਗਿਆਂ ਨਹੀਂ ਮਿਲਣੇ।

**ਅਵਤਾਰ ਗੋਂਦਾਰਾ**

ਜੁਲਾਈ-ਅਗਸਤ 2021 ਅੰਕ 'ਤੇ ਛਪੀ ਤਸਵੀਰ ਆਮ ਕਰਕੇ ਹਰ ਇੱਕ ਦੇ ਸਮਝ ਵਿੱਚ ਨਾ ਆਉਣ ਵਾਲੀ ਸੀ। ਜਿਸ ਕਰਕੇ ਮੁੱਖ ਪੰਨਾ ਖਿੱਚ ਭਰਪੂਰ ਅਤੇ ਮਨਮੋਹਣਾ ਨਹੀਂ ਬਣ ਸਕਿਆ। ਇਸ ਦੀ ਥਾਂ ਤੇ 'ਕਰੋਨਾ ਦੇ ਦਿਮਾਗ਼ੀ ਪ੍ਰਭਾਵ' ਦੇ ਆਰਟੀਕਲ ਦੀਆਂ ਤਸਵੀਰਾਂ (ਕਰੋਨਾ ਅਤੇ ਦਿਮਾਗ) ਜੇਕਰ ਹੁੰਦੀਆਂ ਤਾਂ ਵਧੇਰੇ ਠੀਕ ਰਹਿਣਾ ਸੀ। ਪਹਿਲੀ ਨਜ਼ਰੇ ਮੈਨੂੰ ਤਾਂ ਇਸ ਪਰਚੇ ਦੇ ਟਾਈਟਲ ਦੀ ਤਸਵੀਰ ਟਿੱਡੀਆਂ ਭੁਣਖੀਆਂ ਹੀ ਲੱਗੀਆਂ ਅਤੇ ਮਨ 'ਤੇ ਮਾੜਾ ਪ੍ਰਭਾਵ ਪਿਆ। ਅਸਲੀਅਤ ਦਾ ਪਤਾ ਤਾਂ ਕਵਿਤਾ ਪੜ੍ਹਕੇ ਹੀ ਲੱਗਾ। "ਭੱਠ ਪਿਆ ਸੋਨਾ ਜਿਹੜਾ ਕੰਨਾਂ ਨੂੰ ਖਾਵੇ'। ਪਰਚੇ ਦਾ ਬਾਕੀ ਸਮੁੱਚਾ ਮੈਟਰ ਸੁਆਦਲਾ ਸੀ। **ਅਜੀਤ ਪ੍ਰਦੇਸੀ, ਰੋਪੜ**

---

ਚੇਤਨਾ ਮੁੱਢ ਤੋਂ ਹੀ ਸਮਾਜ ਦੀ ਇੱਕ ਉਪਜ ਹੈ ਤੇ ਜਦੋਂ ਤੱਕ ਮਨੁੱਖਾਂ ਦੀ ਹੋਂਦ ਰਹੇਗੀ ਉਦੋਂ ਤੱਕ ਚੇਤਨਾ ਦੀ ਹੋਂਦ ਵੀ ਬਣੀ ਰਹੇਗੀ। ਮਨੁੱਖਾਂ ਦੀ ਚੇਤਨਾ ਉਹਨਾਂ ਦੀ ਹੋਂਦ ਨੂੰ ਨਿਰਧਾਰਿਤ ਨਹੀਂ ਕਰਦੀ ਸਗੋਂ ਇਸ ਤੋਂ ਉਲਟ ਉਹਨਾਂ ਦੀ ਸਮਾਜਿਕ ਹੋਂਦ ਉਹਨਾਂ ਦੀ ਚੇਤਨਾ ਨੂੰ ਨਿਰਧਾਰਿਤ ਕਰਦੀ ਹੈ। **ਮਾਰਕਸ-ਏਂਗਲਜ**

# ਸੂਬਾਈ ਡੈਲੀਗੇਟ ਇਜਲਾਸ : ਇੱਕ ਨਜ਼ਰ

**ਸੂਬਾਈ ਡੈਲੀਗੇਟ ਇਜਲਾਸ : ਇੱਕ ਨਜ਼ਰ**

ਤਰਕਸ਼ੀਲਤਾ ਦੇ ਚਾਨਣ ਨਾਲ ਸਮਾਜ ਵਿੱਚ 37 ਸਾਲਾਂ ਤੋਂ ਚੇਤਨਾ ਦੇ ਸੰਚਾਰ ਵਿੱਚ ਜੁਟੀ ਸੰਸਥਾ ਹੁਣ ਇੱਕ ਲਹਿਰ ਵਿੱਚ ਤਬਦੀਲ ਹੋ ਗਈ ਹੈ। ਦੇਸ਼ ਵਿਦੇਸ਼ ਆਪਣੇ ਸੰਗੀ ਸਾਥੀਆਂ ਨਾਲ ਕਦਮ ਮਿਲਾ ਕੇ ਅੱਗੇ ਵਧਣਾ ਇਸ ਦਾ ਕਰਮ ਹੈ। ਕੌਮੀ ਤਰਕਸ਼ੀਲ ਲਹਿਰ ਵਿੱਚ ਪੰਜਾਬ ਦਾ ਅਹਿਮ ਸਥਾਨ ਹੈ। ਪੰਜਾਬ ਵਿਚਲੀਆਂ ਸਰਗਰਮੀਆਂ ਦਾ ਲੇਖਾ ਜੋਖਾ ਕਰਨ ਤੇ ਨਵੇਂ ਰਾਹ ਤਲਾਸ਼ਣ ਲਈ ਤਰਕਸ਼ੀਲ ਸੁਸਾਇਟੀ ਪੰਜਾਬ ਦਾ ਇੱਕ ਰੋਜਾ ਸੂਬਾਈ ਡੈਲੀਗੇਟ ਇਜਲਾਸ ਮੁੱਖ ਦਫ਼ਤਰ ਤਰਕਸ਼ੀਲ ਭਵਨ ਬਰਨਾਲਾ ਵਿਖੇ ਹੋਇਆ।

**ਆਗਮਨ**

ਤਰਕਸ਼ੀਲ ਭਵਨ ਅੰਦਰ ਦਾਖਲ ਹੁੰਦਿਆਂ ਪੰਜਾਬ ਭਰ ਤੋਂ ਪਹੁੰਚ ਰਹੇ ਤਰਕਸ਼ੀਲ ਕਾਮਿਆਂ ਦੀ ਆਮਦ ਉਤਸਾਹ ਭਰਨ ਵਾਲੀ ਸੀ। ਸਾਹਵੇਂ ਖੜ੍ਹੀ ਤਰਕਸ਼ੀਲ ਸਾਹਿਤ ਵੈਨ ਕੋਲੋਂ ਲੰਘਦਿਆਂ ਪਹਿਲੀ ਮੰਜਿਲ 'ਤੇ ਰਜਿਸਟਰੇਸ਼ਨ ਬ੍ਰਾਂਚ ਕੋਲ ਗਹਿਮਾ ਗਹਿਮੀ ਸੀ। ਵਕਤ ਸਿਰ ਵਿੱਤ ਵਿਭਾਗ ਕੋਲ ਆਪਣਾ ਹਿਸਾਬ ਕਿਤਾਬ ਚੁਕਤਾ ਕਰ ਵੱਖ ਵੱਖ ਇਕਾਈਆਂ ਤੋਂ ਪਹੁੰਚੇ ਡੈਲੀਗੇਟ/ਦਰਸ਼ਕ ਸੈਮੀਨਾਰ ਹਾਲ ਵੱਲ ਅਹੁਲ ਰਹੇ ਸਨ। ਹਾਲ ਵਿੱਚ ਸਮੇਂ ਸਿਰ ਭਰਵੀਂ ਹਾਜਰੀ ਹੋਣ 'ਤੇ ਮੰਚ ਤੋਂ ਅਗਾਂਹਵਧੂ ਗੀਤਾਂ/ਕਵਿਤਾਵਾਂ ਦਾ ਦੌਰ ਸ਼ੁਰੂ ਹੋਇਆ। ਬੋਲਣ ਵਾਲੇ ਤਰਕਸ਼ੀਲ ਆਗੂਆਂ ਨੇ ਵਿਗਿਆਨਕ ਦ੍ਰਿਸਟੀਕੋਣ ਦੇ ਰੂਪਾਂ ਨੂੰ ਆਪਣੇ ਬੋਲਾਂ ਨਾਲ ਉਚਿਆਇਆ। ਤੁਰਦੇ ਰਹਿਣ,ਅੱਗੇ ਵਧਣ ਤੇ ਸੁਹਿਰਦਤਾ ਨਾਲ ਸਮਾਜਿਕ ਚੇਤਨਾ ਦੇ ਕੀਤੇ ਜਾ ਰਹੇ ਕਾਰਜ ਵਿੱਚ ਡਟਣ ਦਾ ਅਹਿਦ ਲਿਆ।

**ਪਹਿਲਾ ਸ਼ੈਸਨ:**

ਪੰਜਾਬ ਦੀਆਂ 75 ਤਰਕਸ਼ੀਲ ਇਕਾਈਆਂ ਦੇ 172 ਡੈਲੀਗੇਟਾਂ ਤੇ 64 ਦਰਸ਼ਕਾਂ ਨੇ ਸਮੂਲੀਅਤ ਕੀਤੀ। ਸੈਮੀਨਾਰ ਹਾਲ ਵਿੱਚ ਹਾਜਰ ਡੈਲੀਗੇਟ/ਦਰਸ਼ਕਾਂ ਵੱਲੋਂ ਤਿੰਨ ਕਾਲੇ ਖੇਤੀ ਕਾਨੂੰਨਾਂ ਖਿਲਾਫ ਚੱਲ ਰਹੇ ਕਿਸਾਨ ਸੰਘਰਸ ਵਿੱਚ ਕੁਰਬਾਨ ਹੋਏ 550 ਤੋਂ ਵੱਧ ਕਿਸਾਨਾਂ ਨੂੰ ਸਰਧਾਂਜਲੀ ਦੇਣ ਉਪਰੰਤ ਇਜਲਾਸ ਦਾ ਪਹਿਲਾ ਸ਼ੈਸਨ ਆਰੰਭ ਹੋਇਆ।

ਸੂਬਾ ਕਾਰਜਕਾਰਨੀ ਦੇ ਪ੍ਰਧਾਨਗੀ ਮੰਡਲ ਵਿੱਚ ਆਉਣ 'ਤੇ ਇਜਲਾਸ ਦੀ ਕਾਰਵਾਈ ਆਰੰਭ ਹੋਈ। ਮੰਚ ਸੰਚਾਲਨ ਦਾ ਕਾਰਜ ਰਾਜਿੰਦਰ ਭਦੌੜ ਦੇ ਬੋਲਾਂ ਨਾਲ ਤੁਰਿਆ। ਪੰਜਾਬ ਭਰ ਤੋਂ ਉਤਸ਼ਾਹ ਤੇ ਬੁਲੰਦ ਜਜ਼ਬਿਆਂ ਨਾਲ ਪਹੁੰਚੇ 75 ਇਕਾਈਆਂ ਦੇ 172 ਡੈਲੀਗੇਟ ਤੇ 64 ਦਰਸਕ ਹਾਲ ਵਿੱਚ ਜੁੜੇ। ਸੰਵਿਧਾਨਕ ਸੋਧਾਂ ਦੇ ਪਹਿਲੇ ਸ਼ੈਸਨ ਵਿੱਚ ਸੂਬਾ ਕਾਰਜਕਾਰਨੀ ਵੱਲੋਂ ਇਜਲਾਸ ਲਈ ਸੁਝਾਈਆਂ ਸੋਧਾਂ 'ਤੇ ਚਰਚਾ ਸ਼ੁਰੂ ਹੋਈ। ਜਥੇਬੰਦਕ ਚੋਣ ਵਿੱਚ ਪ੍ਰਧਾਨ/ਸਕੱਤਰ ਦੀ ਪੁਰਾਣੀ ਪ੍ਰਨਾਲੀ ਬਹਾਲ ਕਰਨ, ਜੋਨ ਬਣਾਉਣ ਲਈ ਇਕਾਈਆਂ ਨਿਸਚਿਤ ਕਰਨ, ਕੰਮ ਕਾਰ ਨੂੰ ਸੁਚਾਰੂ ਰੂਪ ਨਾਲ ਚਲਾਉਣ ਲਈ ਤਰਕਸ਼ੀਲ ਸਾਹਿਤ ਵੈਨ ਵਿਭਾਗ, ਚੇਤਨਾ ਪਰਖ ਪ੍ਰੀਖਿਆ ਵਿਭਾਗ ਤੇ ਸੋਸ਼ਲ ਮੀਡੀਆ ਵਿਭਾਗ ਬਣਾਉਣ ਬਾਰੇ ਡੈਲੀਗੇਟਾਂ ਨੇ ਆਪੋ ਆਪਣੀ ਰਾਇ ਦਿੰਦਿਆਂ ਬਹਿਸ ਵਿੱਚ ਹਿੱਸਾ ਲਿਆ। ਬੁਲਾਰਿਆਂ ਨੇ ਜਥੇਬੰਦਕ ਕੰਮ ਲਈ ਚੱਲ ਰਹੀ ਚੋਣ ਪ੍ਰਨਾਲੀ ਨੂੰ ਬੇਹਤਰ ਦੱਸਿਆ। ਜਿਸ ਸਦਕਾ ਸਾਰੇ ਵਿਭਾਗਾਂ ਦਾ ਕੰਮ ਸੁਚੱਜੇ ਢੰਗ ਨਾਲ ਚਲਦਾ ਹੈ। ਨਾਲ ਹੀ ਨਵੇਂ ਵਿਭਾਗਾਂ ਦੀ ਲੋੜ ਨੂੰ ਸਮਝਦਿਆਂ ਤਿੰਨ ਨਵੇਂ ਵਿਭਾਗ ਬਣਾਉਣ ਦੇ ਸੁਝਾਅ ਦੀ ਤਾਈਦ ਕੀਤੀ। ਇਸ ਸ਼ੈਸਨ ਵਿੱਚ ਚਰਚਾ ਵਿੱਚ ਭਾਗ ਲੈਂਦਿਆਂ ਕੁਲਵਿੰਦਰ ਨਗਾਰੀ, ਸੁਖਦੇਵ ਫਗਵਾੜਾ, ਅੰਮ੍ਰਿਤ ਰਿਸ਼ੀ, ਰਾਜਵੰਤ ਬਾਗੜੀਆਂ, ਗਗਨ ਰਾਮਪੁਰਾ, ਰਾਮ ਸਿੰਘ ਨਿਰਮਾਣ, ਜੋਗਿੰਦਰ ਕੁੱਲੇਵਾਲ ਤੇ ਰਾਮ ਕੁਮਾਰ ਪਟਿਆਲਾ ਨੇ ਸੂਬਾ ਕਾਰਜਕਾਰਨੀ ਵੱਲੋਂ ਕੀਤੇ ਫੈਸਲਿਆਂ ਨੂੰ ਇਕਾਈ ਪੱਧਰ ਤੱਕ ਲਾਗੂ ਕਰਨ ਦੀ ਲੋੜ 'ਤੇ ਜੋਰ ਦਿੱਤਾ। ਸ਼ੈਸਨ ਦੀ ਸਮਾਪਤੀ 'ਤੇ ਵਿਚਾਰ ਚਰਚਾ ਉਪਰੰਤ ਆਏ ਸੁਝਾਵਾਂ ਦੇ ਆਧਾਰ 'ਤੇ ਬਣੇ ਸਾਰ ਤੱਤ/ਫੈਸਲੇ ਨੂੰ ਪ੍ਰਧਾਨਗੀ ਮੰਡਲ ਵੱਲੋਂ ਬਲਵੀਰ ਲੌਂਗੋਵਾਲ ਨੇ ਡੈਲੀਗੇਟਾਂ ਨਾਲ ਸਾਂਝਾ ਕੀਤਾ।

**ਦੂਸਰਾ ਸੈਸ਼ਨ:**

ਸੁਸਾਇਟੀ ਦੇ ਸਾਰੇ 10 ਵਿਭਾਗਾਂ ਦੀ ਪਿਛਲੇ ਸ਼ੈਸਨ ਦੀ ਕਾਰਗੁਜਾਰੀ 'ਤੇ ਚਰਚਾ ਕਰਨ ਲਈ ਦੂਸਰੇ ਸ਼ੈਸਨ ਦੀ ਸੁਰੂਆਤ ਹੋਈ। ਸਾਰੇ ਵਿਭਾਗ ਮੁਖੀਆਂ ਵੱਲੋਂ ਜੋਨ/ਇਕਾਈਆਂ ਤੱਕ ਭੇਜੀਆਂ ਗਈਆਂ ਰਿਪੋਰਟਾਂ ਦੇ ਆਧਾਰ 'ਤੇ ਡੈਲੀਗੇਟਾਂ ਨੇ ਵਿਭਾਗਾਂ ਦੇ ਕੰਮ ਕਾਰ 'ਤੇ ਆਪੋ ਆਪਣੇ ਵਿਚਾਰ ਰੱਖੇ। ਡੈਲੀਗੇਟਾਂ ਨੇ ਸਾਰੇ ਵਿਭਾਗਾਂ ਦੀ ਕਾਰਗੁਜਾਰੀ 'ਤੇ ਸਾਰਥਿਕ ਬਹਿਸ ਛੇੜੀ। ਮੈਗਜੀਨ 'ਤੇ ਮੀਡੀਆ ਵਿਭਾਗ ਦੁਆਰਾ ਪਿਛਲੇ ਸ਼ੈਸਨ ਵਿੱਚ ਕੀਤੇ ਕਾਰਜਾਂ ਤੇ ਤਸੱਲੀ ਪ੍ਰਗਟ ਕਰਦਿਆਂ ਬੁਲਾਰਿਆਂ ਨੇ ਸੋਸ਼ਲ ਮੀਡੀਆ ਵਿਭਾਗ ਨੂੰ ਸਮੇਂ ਦੀ ਲੋੜ ਦੱਸਿਆ। ਉਨ੍ਹਾਂ ਚੇਤਨਾ ਦੀ ਲਹਿਰ ਬਰਾਬਰੀ ਤੇ ਚੰਗੇਰੇ ਸਮਾਜ ਦੀ ਨੀਂਹ ਆਖਿਆ। ਦੇਸ਼ ਵਿੱਚ ਵਧ ਰਹੇ

***ਬਾਕੀ ਪੰਨਾ 30 'ਤੇ***

*ਡਾ. ਨਰੇਂਦਰ ਦਾਭੋਲਕਰ ਨੂੰ ਯਾਦ ਕਰਦਿਆਂ*

# ਕਿਸਾਨ ਮੋਰਚੇ ਵਿੱਚ ਪੁਸਤਕ ਚੇਤਨਾ

ਤਰਕਸ਼ੀਲ ਲਹਿਰ ਦੇ ਕੌਮੀ ਨਾਇਕ ਡਾ. ਨਰੇਂਦਰ ਦਾਭੋਲਕਰ ਦੇ ਸ਼ਹਾਦਤ ਦਿਨ 'ਤੇ ਤਰਕਸ਼ੀਲ ਸੁਸਾਇਟੀ ਪੰਜਾਬ ਨੇ ਵਿਗਿਆਨਕ ਚੇਤਨਾ ਦੇ ਪਾਸਾਰ ਲਈ ਰਾਜਧਾਨੀ ਵਿੱਚ ਸਿਦਕਦਿਲੀ ਤੇ ਜੁਝਾਰੂ ਬਿਰਤੀ ਦੀ ਮਿਸਾਲ ਬਣੇ ਕਿਸਾਨ ਮੋਰਚੇ ਨੂੰ ਚੁਣਿਆ। ਦੇਸ਼ ਵਿਦੇਸ਼ ਵਸਦੇ ਪ੍ਰਗਤੀਸੀਲ ਸਨੇਹੀਆਂ ਦੇ ਸਹਿਯੋਗ ਸਦਕਾ ਸੂਬਾ ਕਾਰਜਕਾਰਨੀ ਦੇ ਫੈਸਲੇ ਅਨੁਸਾਰ 20, 21 ਅਗਸਤ ਨੂੰ ਕਿਸਾਨ ਮੋਰਚਿਆਂ ਤੇ ਅੰਨਦਾਤਿਆਂ ਤੱਕ ਚੇਤਨਾ ਦਾ ਚਾਨਣ ਪੁਜਦਾ ਕਰਨ ਲਈ ਦਿੱਲੀ ਦੇ ਸਾਰੇ ਬਾਰਡਰਾਂ 'ਤੇ ਤਰਕਸ਼ੀਲ ਕਾਫਲੇ ਪਹੁੰਚੇ। ਸਿੰਘੂ ਬਾਰਡਰ ਤੇ ਕਾਫਲਾ ਜੋਨ ਚੰਡੀਗੜ੍ਹ, ਜਲੰਧਰ ਤੇ ਅੰਮ੍ਰਿਤਸਰ ਦਾ ਸੁਖਵਿੰਦਰ ਬਾਗਪੁਰ, ਮਜੀਦ ਆਜਾਦ ਤੇ ਜਸਵੰਤ ਮੁਹਾਲੀ ਦੀ ਅਗਵਾਈ ਵਿੱਚ, ਗਾਜੀਪੁਰ ਬਾਰਡਰ 'ਤੇ ਅਜਾਇਬ ਜਲਾਲਆਣਾ ਤੇ ਹਰਿੰਦਰ ਲਾਲੀ ਦੀ ਅਗਵਾਈ ਵਿੱਚ, ਟਿੱਕਰੀ ਬਾਰਡਰ 'ਤੇ ਰਾਜਿੰਦਰ ਭਦੌੜ, ਗੁਰਪ੍ਰੀਤ ਸ਼ਹਿਣਾ ਦੀ ਅਗਵਾਈ ਵਿੱਚ ਪੰਜਾਬ ਭਰ ਦੇ ਜੋਨਾਂ/ਇਕਾਈਆਂ ਤੋਂ ਤਰਕਸ਼ੀਲ ਕਾਮੇ ਉਤਸ਼ਾਹ ਨਾਲ ਸ਼ਾਮਲ ਹੋਏ। ਚਾਰੇ ਸੰਘਰਸ਼ੀ ਬਾਰਡਰਾਂ 'ਤੇ ਪੁੱਜੇ ਤਰਕਸ਼ੀਲ ਕਾਫਲਿਆਂ ਦਾ ਉਦੇਸ਼ ਖੇਤਾਂ ਦੇ ਪੁੱਤਰਾਂ ਦੇ ਹੱਕੀ ਸੰਘਰਸ਼ ਵਿੱਚ ਚੇਤਨਾ ਦਾ ਛੱਟਾ ਦੇਣਾ ਸੀ। ਆਪਣੇ ਮਜ਼ਦੂਰ ਕਿਸਾਨ ਮਾਪਿਆਂ ਸੰਗ ਵਫ਼ਾ ਦਾ ਅਹਿਦ ਸੀ।

**ਪਹਿਲਾ ਦਿਨ**

**ਸੰਬੋਧਨ :** ਸੂਬਾਈ ਤਰਕਸ਼ੀਲ ਆਗੂਆਂ ਰਾਜਿੰਦਰ ਭਦੌੜ, ਜਸਵੰਤ ਮੁਹਾਲੀ, ਅਜਾਇਬ ਜਲਾਲਆਣਾ, ਸੁਖਵਿੰਦਰ ਬਾਗਪੁਰ ਤੇ ਹਰਿੰਦਰ ਲਾਲੀ ਨੇ ਵੱਖ-ਵੱਖ ਬਾਰਡਰਾਂ 'ਤੇ ਚਲਦੇ ਮੋਰਚਿਆਂ ਵਿੱਚ ਕਿਸਾਨਾਂ ਨੂੰ ਸੰਬੋਧਨ ਹੋਏ। ਆਗੂਆਂ ਨੇ ਆਖਿਆ ਕਿ ਕਿਸਾਨ ਸੰਘਰਸ਼ ਦੇਸ਼ ਦੁਨੀਆਂ ਵਿੱਚ ਹੱਕ ਸੱਚ ਦਾ ਪ੍ਰਤੀਕ ਬਣਿਆ ਹੈ। ਜਿਸਨੇ ਰਾਜ ਕਰਨ ਵਾਲੀ ਫਾਸ਼ੀਵਾਦੀ ਹਕੂਮਤ ਦੇ ਕਾਲੇ ਮਨਸੂਬਿਆਂ ਨੂੰ ਜੱਗ ਜਾਹਰ ਕੀਤਾ ਹੈ। ਆਪਣੇ ਬੇਗਾਨਿਆਂ ਦੀ ਪਹਿਚਾਣ ਕਰਵਾਈ ਹੈ। ਕਾਲੇ ਕਾਨੂੰਨਾਂ ਨੂੰ ਰੱਦ ਕਰਵਾਉਣ ਲਈ ਸਿਦਕ ਤੇ ਸਬਰ ਨਾਲ ਹਕੂਮਤ ਦੇ ਹਮਲਿਆਂ ਤੇ ਕੁਦਰਤੀ ਆਫਤਾਂ ਦਾ ਟਾਕਰਾ ਕੀਤਾ ਹੈ।

ਤਰਕਸ਼ੀਲ ਬੁਲਾਰਿਆਂ ਨੇ ਸਪੱਸ਼ਟ ਕੀਤਾ ਕਿ ਦੇਸ਼ ਦੇ ਕਿਰਤੀ ਕਿਸਾਨਾਂ ਦੀਆਂ ਮਾੜੀਆਂ ਜਿਉਣ ਹਾਲਤਾਂ ਲਈ ਕੋਈ ਕਿਸਮਤ, ਕਰਮ ਜਿੰਮੇਵਾਰ ਨਹੀਂ ਹਨ ਸਗੋਂ ਸਰਕਾਰਾਂ ਦੀਆਂ ਗਲਤ ਨੀਤੀਆਂ ਹਨ। ਕਾਰਪੋਰੇਟ ਘਰਾਣਿਆਂ ਨਾਲ ਸਾਂਝ ਭਿਆਲੀ ਹੈ। ਉਨ੍ਹਾਂ ਕਿਹਾ ਕਿ ਮੁੱਢ ਕਦੀਮ ਤੋਂ ਹੀ ਰਾਜ ਕਰਨ ਵਾਲੇ ਕਰਮਾਂ ਦੇ ਫਲਸਫੇ ਤੇ ਧਰਮ ਦਾ ਸਹਾਰਾ ਲੈ ਕੇ ਲੋਕਾਂ ਨੂੰ ਗੁੰਮਰਾਹ ਕਰਦੇ ਆਏ ਹੋਏ। ਕਿਸਮਤ ਕਰਮਾਂ ਦਾ ਘੜਿਆ ਹੋਇਆ ਫਲਸਫਾ ਕਿਰਤ ਵਿਰੋਧੀ ਹੈ ਤੇ ਹਕੂਮਤਾਂ ਦੇ ਹੱਕ ਵਿੱਚ ਭੁਗਤਦਾ ਰਿਹਾ ਹੈ। ਬੁਲਾਰਿਆਂ ਨੇ ਸੰਘਰਸ ਨੂੰ ਹੀ ਜਿੱਤ ਤੇ ਚੰਗੇਰੇ ਸਮਾਜ/ਜ਼ਿੰਦਗੀ ਦਾ ਰਾਹ ਦੱਸਿਆ।

**ਸਾਂਝ ਸੁਨੇਹੇ**

ਸੂਬਾਈ ਤਰਕਸ਼ੀਲ ਆਗੂਆਂ ਨੇ ਕਿਸਾਨ ਮੋਰਚਿਆਂ 'ਤੇ ਆਪੋ ਆਪਣੇ ਸੰਬੋਧਨ ਦੌਰਾਨ ਦੇਸ਼ ਵਿਦੇਸ਼ ਤੋਂ ਆਏ ਸਾਂਝ ਸੁਨੇਹਿਆਂ ਦਾ ਜਿਕਰ ਛੇੜਿਆ। ਉਨ੍ਹਾਂ ਆਖਿਆ ਕਿ ਦੇਸ਼ ਤੇ ਹੋਰਨਾਂ ਦੇਸ਼ਾਂ ਵਿੱਚ ਵਸਦੇ ਕਿਸਾਨ ਲਹਿਰ ਦੇ ਸਨੇਹੀਆਂ ਨੇ ਪੁਸਤਕਾਂ ਦੇ ਰੂਪ ਵਿੱਚ ਚੇਤਨਾ ਵੰਡਣ ਲਈ ਸਹਿਯੋਗ ਦਿੱਤਾ ਹੈ। ਤੁਹਾਡੇ ਹੱਥਾਂ ਤੱਕ ਆਪਣੇ ਨਾਇਕ ਸ਼ਹੀਦ-ਏ-ਆਜ਼ਮ ਦੇ ਬੋਲ ਸ਼ਬਦਾਂ ਦੇ ਰੂਪ 'ਚ ਭੇਜਣ ਦਾ ਉੱਦਮ ਕੀਤਾ ਹੈ। ਅਸੀਂ ਚਾਨਣ ਵੰਡਦੀਆਂ ਪੁਸਤਕਾਂ ਤੁਹਾਡੇ ਲਈ ਲੈ ਕੇ ਆਏ ਹਾਂ। ਇਸ ਆਸ ਉਮੀਦ ਨਾਲ ਕਿ ਆਪਣੇ ਖੇਤਾਂ, ਭਵਿੱਖ ਤੇ ਰੁਜਗਾਰ ਨੂੰ ਬਚਾਉਣ ਦਾ ਚੱਲ ਰਿਹਾ ਇਹ ਸੰਘਰਸ਼ ਚੇਤਨਾ ਨਾਲ ਸਾਰੇ ਲੋਕਾਂ ਨੂੰ ਕਲਾਵੇ ਵਿੱਚ ਲੈ ਕੇ ਜਿੱਤ ਤੱਕ ਪਹੁੰਚੇ।

**ਸਾਹਿਤ ਵੈਨ ਸੰਗ ਪੁਸਤਕਾਂ**

ਕਿਸਾਨ ਮੋਰਚੇ ਵਿੱਚ ਤੀਸਰੇ ਦੌਰੇ ਦੌਰਾਨ ਸ਼ਹੀਦ ਭਗਤ ਸਿੰਘ ਤੇ ਭਾਅ ਜੀ ਗੁਰਸ਼ਰਨ ਸਿੰਘ ਦੇ ਸੁਪਨਿਆਂ/ਆਦਰਸ਼ਾਂ ਦਾ ਸੰਦੇਸ਼ ਦਿੰਦੀ ਤਰਕਸ਼ੀਲ ਸਾਹਿਤ ਵੈਨ ਕਿਸਾਨ ਮੋਰਚੇ ਦੇ ਸਾਰੇ ਸੰਘਰਸ਼ੀ ਬਾਰਡਰਾਂ 'ਤੇ ਵੈਨ ਵਿਭਾਗ ਮੁਖੀ ਗੁਰਪ੍ਰੀਤ ਸ਼ਹਿਣਾ ਦੀ ਅਗਵਾਈ ਵਿੱਚ ਪਹੁੰਚੀ। ਤਰਕਸ਼ੀਲ ਕਾਮਿਆਂ ਨੇ ਚਾਰੇ ਬਾਰਡਰਾਂ 'ਤੇ ਵਿਗਿਆਨਕ ਚੇਤਨਾ ਸਾਹਿਤ ਦੇ ਸਟਾਲ ਲਗਾਏ। ਮੋਰਚੇ ਵਿੱਚ ਸ਼ਾਮਲ ਕਿਸਾਨਾਂ, ਮਜ਼ਦੂਰਾਂ ਨੂੰ ਪੁਸਤਕਾਂ ਬਾਰੇ ਤੇ ਆਪਣੇ ਉਦੇਸ਼ ਤੋਂ ਜਾਣੂੰ ਕਰਵਾਇਆ। ਇਸ ਅਹਿਮ ਕਾਰਜ ਵਿੱਚ ਮਨਜਿੰਦਰ ਪੱਪੀ, ਕੁਲਵੰਤ ਕੌਰ ਪਟਿਆਲਾ, ਕੁਲਵਿੰਦਰ ਨਗਾਰੀ, ਪ੍ਰਵੀਨ ਜੰਡ ਵਾਲਾ ਕੁਲਜੀਤ ਡੰਗਰ ਖੇੜਾ, ਰਾਮ ਕੁਮਾਰ, ਮਾਸਟਰ ਗਿਆਨ ਸਿੰਘ, ਹਾਕਮ ਸਿੰਘ, ਗੁਰਸੇਵਕ ਲੰਬੀ, ਜਗਦੇਵ ਰਾਮਪੁਰਾ, ਵਿਕਰਮਜੀਤ ਤੇ ਮਨਦੀਪ ਮਿੰਟਾ ਨੇ ਭਰਵਾਂ ਸਹਿਯੋਗ ਦਿੱਤਾ। ਪੁਸਤਕਾਂ ਟਰਾਲੀ ਘਰਾਂ ਤੱਕ ਵੀ ਪੁਜਦਾ ਕੀਤੀਆਂ ਗਈਆਂ। ਕਿਸਾਨਾਂ ਨੇ ਤਰਕਸ਼ੀਲ ਕਾਫਲਿਆਂ ਨੂੰ ਜੀ ਆਇਆਂ ਨੂੰ ਆਖਿਆ ਤੇ ਹਰ ਸੰਭਵ ਸਹਿਯੋਗ ਦਿੱਤਾ।

**ਰਾਮ ਸਵਰਨ ਲੱਖੇਵਾਲੀ**

# ਉਲਟ ਪੁਲਟ ਦਾ ਦੌਰ



**ਜਸਵੰਤ ਮੋਹਾਲੀ**

ਜਗੀਰੂ ਸਮਾਜ ਜਿਵੇਂ ਜਿਵੇਂ ਨਵੇਂ ਪੂੰਜੀਵਾਦੀ ਪ੍ਰਬੰਧ ਵਿੱਚ ਬਦਲਿਆ, ਜਗੀਰੂ ਕਦਰਾਂ ਕੀਮਤਾਂ ਵੀ ਟੁੱਟਣ ਲੱਗੀਆਂ। ਕਈ ਨਵੇਂ ਸੰਕਲਪ ਸਾਹਮਣੇ ਆਉਣ ਲੱਗੇ - ਲੋਕਤੰਤਰ, ਔਰਤਾਂ ਦੇ ਹੱਕ, ਧਰਮ-ਨਿਰਪੱਖਤਾ, ਮਨੁੱਖੀ ਅਧਿਕਾਰ, ਸਿੱਖਿਆ, ਮਨੁੱਖੀ ਬਰਾਬਰੀ ਆਦਿ। ਪਰ ਜਲਦੀ ਹੀ ਮੰਡੀ ਵਿਚਲੇ ਅਜ਼ਾਦ ਮੁਕਾਬਲੇ ਵਾਲੇ ਪੂੰਜੀਵਾਦ ਤੋਂ ਇਹ ਇਜਾਰੇਦਾਰ ਪੂੰਜੀਵਾਦ (Monopoly Capitalism) ਵੱਲ ਵਧ ਜਾਂਦਾ ਹੈ ਯਾਨੀ ਪੂੰਜੀ ਘੱਟ ਤੋਂ ਘੱਟ ਹੱਥਾਂ ਵਿੱਚ ਇਕੱਠੀ ਹੋਣ ਲੱਗਦੀ ਹੈ। ਛੋਟੇ ਪੂੰਜੀਪਤੀ ਮੁਕਾਬਲੇ ਤੋਂ ਬਾਹਰ ਹੁੰਦੇ ਜਾਂਦੇ ਹਨ। ਅਮੀਰੀ ਤੇ ਗਰੀਬੀ ਵਿਚਲਾ ਪਾੜਾ ਹੀ ਨਹੀਂ ਵਧਦਾ ਸਗੋਂ ਗਿਆਨ ਤੇ ਅਗਿਆਨ ਵਿਚ ਪਾੜਾ ਵੀ ਵਧ ਜਾਂਦਾ ਹੈ। ਕਹਿਣ ਦਾ ਸਾਰ ਤੱਤ ਇਹ ਕਿ ਪੂੰਜੀ ਤੇ ਵਿਗਿਆਨ ਦੀ ਤਰੱਕੀ ਦੀ ਸਿਖਰ ਇੱਕ ਪਾਸੇ ਅਤੇ ਘੋਰ ਗਰੀਬੀ ਤੇ ਸਿਰੇ ਦੀ ਜਹਾਲਤ ਦੂਜੇ ਬੰਨੇ। ਅਜਿਹੇ ਸਮੇਂ ਹੀ ਸੂਚਨਾ ਦੇ ਖੇਤਰ ਵਿੱਚ ਵੀ ਵਿਗਿਆਨਕ ਕ੍ਰਾਂਤੀ ਹੋ ਜਾਂਦੀ ਹੈ ਤੇ ਸਭ ਕਦਰਾਂ ਉਲਟ ਪੁਲਟ ਜਾਂਦੀਆਂ ਹਨ। ਹੁਣ ਜਗੀਰੂ ਕਦਰਾਂ-ਕੀਮਤਾਂ ਆਧੁਨਿਕ ਲਿਬਾਸ ਪਾ ਕੇ ਮੁੜ ਆਉਂਦੀਆਂ ਹਨ। ਅੰਧਵਿਸ਼ਵਾਸ਼ ਵੀ ਨਵੇਂ ਯੁਗ ਦੇ ਹੋ ਜਾਂਦੇ ਹਨ। ਪੜ੍ਹਿਆਂ-ਲਿਖਿਆਂ ਕੋਲ ਅੰਧਵਿਸ਼ਵਾਸ਼ ਦੀ ਆਪਣੀ ਹੀ ਘੜੀ-ਘੜਾਈ ਵਿਗਿਆਨਕ ਵਿਆਖਿਆ ਹੈ। ਸਿਰਫ਼ ਸਾਡੇ ਦੇਸ਼ ਵਿੱਚ ਕਰੋਨਾ ਦੇ ਇਲਾਜ ਲਈ ਥਾਲੀਆਂ ਵਜਾਈਆਂ, ਮੋਮਬੱਤੀਆਂ ਜਗਾਈਆਂ, ਗਊ ਮੂਤਰ/ਗੋਬਰ ਵੀ ਵਰਤਿਆ ਤੇ ਆਖਰ ਕੋਰੋਨਿਲ ਵਾਲਾ 'ਲਾਲਾ' ਰਾਮਦੇਵ ਇਸ ਸੰਕਟ ਵਿੱਚੋਂ ਕਰੋੜਾਂ ਕਮਾ ਗਿਆ।

ਗਰੀਬ ਦੇ ਗੁੱਟ 'ਤੇ ਬੰਨੀ ਮੌਲੀ ਦਾ ਤਰਕ ਤਾਂ ਸਮਝ ਆਉਂਦਾ ਹੈ ਪਰ ਜਿਹੜੇ ਹੱਥ ਦੀਆਂ ਪੰਜੇ ਉਂਗਲਾਂ ਵਿੱਚ ਮਹਿੰਗੇ ਨਗਾਂ ਵਾਲੀਆਂ ਮੁੰਦਰੀਆਂ ਪਾਈ ਫਿਰਦੇ ਹਨ, ਉਹ ਤੁਹਾਨੂੰ ਸਮਝਾਉਣ ਲਗਦੇ ਹਨ ਕਿ ਇਨ੍ਹਾਂ ਮਹਿੰਗੇ ਨਗਾਂ ਵਿੱਚੋਂ ਨਿੱਕਲਦੀਆਂ 'ਕਿਰਨਾਂ' ਕਿਵੇਂ ਸੁਖ ਦੀ ਵਾਛੜ ਕਰਦੀਆਂ ਹਨ। ਹਰ ਰਾਸ਼ੀ ਲਈ ਵੱਖਰੀ ਧਾਤ, ਤੇ ਨੀਲਮ, ਪੁਖਰਾਜ ਵਰਗੇ ਕਿੰਨੇ ਹੀ ਨਗ, ਹਸਦੇ ਬੁੱਧ ਦੀ ਮੂਰਤੀ, ਰੇਕੀ ਦੇ ਕਰਿਸਟਲ ਦੇ ਗਹਿਣੇ ਆਦਿ ਅੰਧਵਿਸ਼ਵਾਸ਼ਾਂ ਦੇ ਆਧੁਨਿਕ ਸਮਾਜ ਦੀ ਵੱਡੀ ਮੰਡੀ ਹੈ। ਨਿੰਬੂ- ਮਿਰਚਾਂ ਖੁਰਾਕ ਵਜੋਂ ਖਾਣ ਤੋਂ ਜ਼ਿਆਦਾ ਹਰ ਹਫਤੇ ਸ਼ਨਿੱਚਰਵਾਰ ਨੂੰ ਦੁਕਾਨਾਂ, ਘਰਾਂ, ਤੇ ਗੱਡੀਆਂ 'ਤੇ ਟੰਗਕੇ ਅਤੇ ਸੁੱਕ ਸਾੜ ਕੇ ਸੜਕਾਂ 'ਤੇ ਸੁੱਟ ਦਿੱਤੀਆਂ ਜਾਂਦੀਆਂ ਹਨ।

ਇਹ ਸਮੇਂ ਦਾ ਅਜਿਹਾ ਦੌਰ ਹੈ ਜਦੋਂ ਧਰਮ ਆਪਣੀਆਂ ਕੁਰੀਤੀਆਂ ਨੂੰ ਠੀਕ ਕਰਨ ਦੀ ਥਾਂ ਉਨ੍ਹਾਂ ਨੂੰ ਵਡਿਆਉਣ ਤੇ ਬਚਾਉਣ ਲਗਦਾ ਹੈ। ਕਾਰਪੋਰੇਟ ਦੀਆਂ ਮਸ਼ੀਨਾਂ ਵਿੱਚ ਛਪ ਕੇ ਆਈ ਅਖਬਾਰ ਵਿਚਲੀ ਖਬਰ ਸੂਚਨਾ ਦੇਣ ਦਾ ਕੰਮ ਨਹੀਂ ਕਰਦੀ, ਛੁਪਾਉਣ ਦਾ ਕੰਮ ਕਰਨ ਲਗਦੀ ਹੈ। ਵਿਗਿਆਨ ਦੀ ਵਰਤੋਂ ਕਰਦਿਆਂ ਧਰਮ ਦਾ ਪ੍ਰਚਾਰ ਕੀਤਾ ਜਾਂਦਾ ਹੈ ਤੇ ਤਰਕ ਨੂੰ ਨੀਵਾਂ ਦਿਖਾਇਆ ਜਾਂਦਾ ਹੈ। ਸਿੱਖਿਆ ਦੀ ਨੀਤੀ ਭਾਵੇਂ ਨਵੀਂ ਹੈ ਪਰ ਜ਼ੋਰ ਅਤੇ ਮਾਣ ਪੁਰਾਤਨ ਸਿੱਖਿਆ 'ਤੇ ਹੈ। ਸਿੱਖਿਆ ਪ੍ਰਬੰਧ ਸਿੱਖਣ ਦੀ ਬੁਨਿਆਦੀ ਪ੍ਰਵਿਰਤੀ ਦੇ ਵਿਰੁੱਧ ਖੜ੍ਹਾ ਕੀਤਾ ਜਾ ਰਿਹਾ ਹੈ। ਦੇਸ਼ ਅਹਿੰਸਾ ਦੇ ਪੁਜਾਰੀ ਗਾਂਧੀ ਦਾ ਹੈ ਪਰ ਬੋਲਬਾਲਾ ਹਜ਼ੂਮੀ ਹਿੰਸਕਾਂ ਦਾ। ਧਾਰਮਿਕ ਦੰਗਿਆਂ ਵਿੱਚ ਮਰ ਆਮ ਆਦਮੀ ਰਿਹਾ ਹੈ, ਖਤਰਾ ਧਰਮ ਨੂੰ ਹੈ।

ਜੇਕਰ ਆਪਣੇ ਸਮਾਜ ਵਿਚ ਫੈਲੇ ਅੰਧਵਿਸ਼ਵਾਸ਼ਾਂ ਤੇ ਵਹਿਮਾਂ ਭਰਮਾਂ ਦਾ ਵਿਸ਼ਲੇਸ਼ਣ ਕਰੀਏ ਤਾਂ ਕਹਿ ਸਕਦੇ ਹਾਂ ਕਿ ਅੱਜ ਦਾ ਮਨੁੱਖ ਵਸਤਾਂ ਖਰੀਦਣ ਤੇ ਵਰਤਣ ਤੱਕ ਹੀ ਆਧੁਨਿਕ ਹੈ ਪਰ ਦਿਮਾਗ ਵਰਤਣ ਵਿੱਚ ਇਹ ਆਦਿ ਮਾਨਵ ਵਰਗਾ ਵਿਹਾਰ ਕਰਦਾ ਹੈ। ਇਹ ਵਧੀਆ ਤੋਂ ਵਧੀਆ ਸਮਾਨ ਲਾਕੇ ਮਕਾਨ ਬਣਾਉਣ ਸਮੇਂ ਤਾਂ ਆਧੁਨਿਕ ਹੈ ਪਰ ਉਸ ਬਣੇ ਬਣਾਏ ਮਕਾਨ ਨੂੰ ਕਿਸੇ 'ਵਸਤੂ ਸ਼ਾਸ਼ਤਰੀ' ਦੀਆਂ ਗੱਲਾਂ ਵਿੱਚ ਆਕੇ ਢਾਹ ਕੇ ਦੁਬਾਰਾ ਬਣਾਉਣ ਲਈ ਲੱਖਾਂ ਰੁਪਏ ਰੋੜ੍ਹ ਸਕਦਾ ਹੈ। ਵਿਦਵਾਨ ਲੋਕ ਸ਼ਾਇਦ ਅਜੋਕੇ ਸਮਿਆਂ ਨੂੰ ਉੱਤਰ ਆਧੁਨਿਕ ਕਾਲ ਕਹਿੰਦੇ ਹਨ। ਪਰ ਆਮ ਬੰਦੇ ਲਈ ਇਹ ਓਪਰੀ ਜਿਹੀ ਭਾਸ਼ਾ ਹੈ। ਇਹ ਆਧੁਨਿਕਤਾ ਦੀ ਫਿਲਮ ਲੱਗੀ ਕਦੋਂ ਸੀ ਜਿਹੜੀ ਉੱਤਰ ਵੀ ਗਈ। ਇਹ ਆਧੁਨਿਕਤਾ ਸਮੇਂ ਦੀ ਗੱਡੀ ਵਿੱਚ ਕਿਹੜੇ ਸਟੇਸ਼ਨ ਤੋਂ ਚੜ੍ਹੀ ਤੇ ਕਿਹੜੇ 'ਤੇ ਉੱਤਰ ਗਈ। ਪੜ੍ਹਿਆ-ਲਿਖਿਆ ਬੰਦਾ ਅਨਪੜ੍ਹ ਪਾਂਧੇ ਅੱਗੇ ਹੱਥ ਕਰੀ ਬੈਠਾ ਹੈ। ਪਾਂਧਾ ਉਸਦੀਆਂ ਹੱਥ ਰੇਖਾਵਾਂ ਵਿਚਦੀ ਉਸਦਾ ਭਵਿੱਖ ਦੇਖਦਾ ਹੈ, ਪਹਿਲਾਂ

***...ਬਾਕੀ ਪੰਨਾ 45 'ਤੇ***




ਸੂਬਾਈ ਡੈਲੀਗੇਟ ਇਜਲਾਸ ਵਿੱਚ ਦੋ ਸਾਲਾਂ ਲਈ ਚੁਣੀ ਗਈ ਨਵੀਂ 13 ਮੈਂਬਰੀ ਸੂਬਾ ਕਾਰਜਕਾਰਨੀ



ਉਤਸ਼ਾਹ : ਇਜਲਾਸ ਵਿੱਚ ਹਾਜਰ ਡੈਲੀਗੇਟ/ਦਰਸ਼ਕਾਂ ਦੀ ਹਾਜ਼ਰੀ

## ਤੀਰ ਤਰਕਸ਼



ਪੰਜਾਬ ਦਾ ਖਜਾਨਾ ਮੰਤਰੀ ਵਿਗਿਆਨਕ ਚੇਤਨਾ ਦੇ ਪ੍ਰਚਾਰ ਪਾਸਾਰ ਦਾ ਸੰਵਿਧਾਨਕ 'ਫਰਜ਼' ਨਿਭਾਉਂਦਾ ਹੋਇਆ।

## ਜਿੱਤ ਦਾ ਜਲੌਅ



ਸਮਾਜਿਕ ਤੇ ਸਰਕਾਰੀ ਵਿਤਕਰੇ ਨੂੰ ਮਾਤ ਦੇ ਕੇ ਆਪਣੀ ਖੇਡ ਕਲਾ ਤੇ ਬੁਲੰਦ ਜ਼ਜ਼ਬਿਆਂ ਨਾਲ ਦੇਸ਼ ਵਾਸੀਆਂ ਦਾ ਮਨ ਜਿੱਤਣ ਵਾਲੀਆਂ ਹਾਕੀ ਟੀਮ ਦੀਆਂ ਬਹਾਦਰ ਧੀਆਂ

ਜਿਲਦ ਨੰ. 22 ਰਜਿ. ਨੰ. PUNPUN/2000/05393 ਅੰਕ : 5

## ਕਿਸਾਨ ਮੋਰਚਾ : ਪੁਸਤਕਾਂ ਸੰਗ ਸੰਵਾਦ




ਤਰਕਸ਼ੀਲ ਕਾਫਲਾ ਸੰਯੁਕਤ ਮੋਰਚੇ ਦੀ ਪੰਡਾਲ ਵੱਲ




ਕਾਫਲਾ ਗਾਜ਼ੀਪੁਰ ਬਾਰਡਰ 'ਤੇ




ਕਾਫਲਾ ਸਿੰਘੂ ਬਾਰਡਰ 'ਤੇ




ਤਰਕਸ਼ੀਲ ਕਾਮੇ ਟਿਕਰੀ ਬਾਰਡਰ 'ਤੇ



ਪੁਸਤਕ ਸਟਾਲ ਪਕੌੜਾ ਚੌਂਕ ਬਹਾਦਰਗੜ੍ਹ

If undelivered please return to :

**Tarksheel**

Tarksheel Bhawan, Tarksheel Chowk,
Sanghera By Pass, BARNALA-148101
Post Box No. 55
Ph. 01679-241466, Cell. 98769 53561
Web : www.tarksheel.org
e-mail : tarkshiloffice@gmail.com

BOOK POST
(Printed Matter)

To ..........................................................

..........................................................

..........................................................